

੧ੴ ਸਤਿਗੁਰ ਪ੍ਰਸਾਦਿ ॥



# ਗਰਿ ਦੀਜੈ ਨਾਮ ਪਿਆਰੀ ਜੀਉ


***ਸੰਤ ਬਾਬਾ ਮੱਖਣ ਸਿੰਘ***

ਮੁੱਖੀ ਸ਼੍ਰੋਮਣੀ ਸੰਪ੍ਰਦਾਈ ਟਕਸਾਲ ਸ਼ਹੀਦ ਭਾਈ ਮਨੀ ਸਿੰਘ ਜੀ

ਗਲੀ ਸੱਤੋ ਵਾਲੀ, ਅੰਮ੍ਰਿਤਸਰ।



ਪ੍ਰਕਾਸ਼ਕ :-



**ਭਾ: ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ।

# ਸਮਰਪਣ

ਅਮਰ ਸ਼ਹੀਦ ਭਾਈ ਸਾਹਿਬ
ਭਾਈ ਮਨੀ ਸਿੰਘ ਸ਼ਹੀਦ ਜੀ
ਨੂੰ

— ਲੇਖਕ

# ਤਤਕਰਾ





ਏਸ ਕਲਮ ਤੋਂ :

ਵਿਣੁ ਬੋਲਿਆ ਸਭੁ ਕਿਛੁ ਜਾਣਦਾ

# ਹਰਿ ਦੀਜੈ ਨਾਮ ਪਿਆਰੀ ਜੀਓ

ਅਕਾਲ ਪੁਰਖ ਵਾਹਿਗੁਰੂ ਦੀ ਪ੍ਰਾਪਤੀ ਲਈ ਰਸਤਾ ਪੁੱਛਣ ਲਈ ਅਸੀਂ ਗੁਰੂ ਘਰ ਆਉਂਦੇ ਹਾਂ, ਕਿਉਂਕਿ ਗੁਰਬਾਣੀ ਉਸ ਦੀ ਪ੍ਰਾਪਤੀ ਦਾ ਮਾਰਗ ਦੱਸਦੀ ਹੈ। ਬੇਸ਼ਕ ਬੰਦਾ ਦਾਅਵਾ ਕਰਦਾ ਹੈ ਕਿ ਮੈਨੂੰ ਬੜਾ ਕੁਝ ਆਉਂਦਾ ਹੈ ਪਰ ਸਹੀ ਮਾਇਨਿਆਂ ਵਿਚ ਦੇਖਿਆ ਜਾਵੇ ਤਾਂ ਬੰਦੇ ਨੂੰ ਸੰਸਾਰ ਦਾ ਬਹੁਤ ਕੁਝ ਆਉਂਦਾ ਹੈ, ਪਰ ਪ੍ਰਮਾਰਥ ਦਾ ਕੁਝ ਵੀ ਨਹੀਂ ਆਉਂਦਾ। ਮੈਂ ਕਈ ਵਾਰੀ ਇਸ ਗੱਲ 'ਤੇ ਹੈਰਾਨ ਹੁੰਦਾ ਹਾਂ ਕਿ ਬੰਦੇ ਨੂੰ ਕਾਰ ਚਲਾਉਣੀ ਨਾ ਆਵੇ ਤਾਂ ਉਸ ਨੂੰ ਇਹ ਗੱਲ ਕਹੋ ਕਿ ਕਾਰ ਦੀਆਂ ਚਾਬੀਆਂ ਲੈ ਲੈ, ਫਲਾਣੀ ਜਗ੍ਹਾ 'ਤੇ ਜਾਣਾ ਹੈ ਤਾਂ ਕਹੇਗਾ ਕਿ ਮੈਨੂੰ ਕਾਰ ਚਲਾਉਣੀ ਨਹੀਂ ਆਉਂਦੀ। ਸਾਈਕਲ ਚਲਾਉਣਾ ਨਾ ਆਵੇ, ਉਸ ਨੂੰ ਕਹੋ ਸਾਈਕਲ 'ਤੇ ਚੜ੍ਹ ਕੇ ਫਲਾਣੀ ਜਗ੍ਹਾ ਜਾ ਕੇ ਵਾਪਿਸ ਆਉਣਾ ਹੈ। ਇਹ ਸਾਈਕਲ ਖੜਾ ਹੈ, ਤੂੰ ਲੈ ਜਾ ਤਾਂ ਕਹੇਗਾ ਕਿ ਮੈਨੂੰ ਸਾਈਕਲ ਚਲਾਉਣਾ ਨਹੀਂ ਆਉਂਦਾ। ਭੋਜਨ ਬਣਾਉਣਾ ਨਾ ਆਉਂਦਾ ਹੋਵੇ ਤਾਂ ਉਸ ਨੂੰ ਕਹੋ ਕਿ ਭੋਜਨ ਤਿਆਰ ਕਰ ਲੈ ਤਾਂ ਕਹੇਗਾ ਕਿ ਮੈਨੂੰ ਭੋਜਨ ਬਣਾਉਣਾ ਆਉਂਦਾ ਨਹੀਂ। ਪਰ ਪ੍ਰਮਾਤਮਾ ਦਾ ਕਿਸੇ ਨੂੰ ਪਤਾ ਨਹੀਂ ਤੇ ਸਾਰੇ ਕਹਿੰਦੇ ਹਨ ਕਿ ਸਾਨੂੰ ਪਤਾ ਹੈ। ਗੁਰੂ ਸਾਹਿਬ ਕਹਿਣ ਲੱਗੇ-

*ਘਾਟਿ ਨ ਕਿਨ ਹੀ ਕਹਾਇਆ॥*
*ਸਭ ਕਹਤੇ ਹੈ ਪਾਇਆ॥*

(ਅੰਗ ੭੧੭)

ਸਾਰੇ ਜਾਣਨ ਦਾ ਦਾਅਵਾ ਤਾਂ ਕਰਦੇ ਹਨ, ਪਰ ਸਾਰੇ ਜਾਣਦੇ ਨਹੀਂ। ਕਰੋੜਾਂ ਵਿਚੋਂ ਕੋਈ ਇਕ ਅੱਧਾ ਵਿਅਕਤੀ ਉਸ ਨੂੰ ਜਾਣਦਾ ਹੈ।

ਜਾਣਕਾਰੀ ਤੇ ਜਾਣਨ ਵਿਚ ਬੜਾ ਅੰਤਰ ਹੈ। ਅਸੀਂ ਸਾਰੇ ਜਾਣਦੇ ਨਹੀਂ, ਪਰ ਸਾਨੂੰ ਜਾਣਕਾਰੀ ਹੈ। ਜਿਵੇਂ ਤੁਸੀਂ ਤੈਰਨਾ ਸਿੱਖਣਾ ਹੈ ਤੇ ਜੇ ਕੋਈ ਤੈਰਾਕੀ ਦੀਆਂ ਕਿਤਾਬਾਂ ਪੜ੍ਹ ਲਵੇਗਾ ਤਾਂ ਫਿਰ ਉਹ ਤੈਰਨਾ ਥੋੜੀ ਸਿਖ ਜਾਏਗਾ ? ਉਹ ਤਾਂ ਥਿਊਰੀ ਹੈ। ਪਰ ਉਦੋਂ ਕਿਹਾ ਜਾਏਗਾ ਕਿ ਤੈਰਨਾ ਜਾਣਦਾ ਹੈ, ਜਦੋਂ ਤੈਰ ਕੇ ਇਕ ਕਿਨਾਰੇ ਤੋਂ ਦੂਜੇ ਕਿਨਾਰੇ ਚਲਾ ਜਾਵੇਗਾ। ਅਸੀਂ ਕਹਿੰਦੇ ਹਾਂ, ਜ਼ੱਰੇ-ਜ਼ੱਰੇ ਵਿਚ ਵਿਆਪਕ ਹੈ, ਪਰ ਜੇ ਸਾਨੂੰ ਪੁੱਛਿਆ ਜਾਏ ਕਿ ਤੁਸੀਂ ਸੱਚਮੁੱਚ ਜਾਣਦੇ ਹੋ ਕਿ ਸਾਰੀਆਂ ਜਗ੍ਹਾਵਾਂ 'ਤੇ ਵੱਸਦਾ ਹੈ ਤਾਂ ਅਸੀਂ ਕਹਾਂਗੇ, ਹਾਂ, ਸਾਰੀਆਂ ਜਗ੍ਹਾਵਾਂ 'ਤੇ ਵੱਸਦਾ ਹੈ। ਫਿਰ ਉਹ ਦੂਜਾ ਸਵਾਲ ਕਰੇ ਕਿ ਤੁਹਾਡੇ ਅੰਦਰ ਵੀ

ਵੱਸਦਾ ਹੈ ? ਤਾਂ ਉਸ ਨੂੰ ਕਹਿਣਾ ਪਵੇਗਾ ਕਿ ਜੇ ਸਾਰੀਆਂ ਜਗ੍ਹਾਵਾਂ 'ਤੇ ਵੱਸਦਾ ਹੈ ਤਾਂ ਮੇਰੇ ਅੰਦਰ ਵੀ ਵੱਸਦਾ ਹੈ। ਫਿਰ ਉਹ ਤੀਜਾ ਸਵਾਲ ਕਰੇਗਾ ਕਿ ਜਿਹੜਾ ਤੁਹਾਡੇ ਅੰਦਰ ਵੱਸਦਾ ਹੈ, ਤੁਸੀਂ ਉਸ ਨੂੰ ਆਪਣੇ ਅੰਦਰ ਵੱਸਦਿਆਂ ਦੇਖਿਆ ਹੈ ? ਤਾਂ ਇਥੇ ਆ ਕੇ ਤੁਸੀਂ ਮਾਰ ਖਾ ਜਾਉਗੇ ਕਿ ਦੇਖਿਆ ਤਾਂ ਨਹੀਂ ਪਰ ਮੈਂ ਸੁਣਿਆ ਹੈ ਅਤੇ ਪੜ੍ਹਿਆ ਹੈ। ਪਰ ਮੈਂ ਉਸ ਨੂੰ ਆਪਣੇ ਅੰਦਰ ਵੱਸਦਿਆਂ ਦੇਖਿਆ ਨਹੀਂ।

ਯਾਦ ਰੱਖੋ, ਇਹ ਝੂਠ ਹੈ ਜਿਹੜਾ ਅਸੀਂ ਕਹਿ ਰਹੇ ਹਾਂ ਕਿ ਉਹ ਜ਼ੱਰੇ-ਜ਼ੱਰੇ ਵਿਚ ਵਿਆਪਕ ਹੈ, ਅਸੀਂ ਜਾਣਦੇ ਹਾਂ। ਪ੍ਰਮਾਤਮਾ ਸੱਚ ਹੈ, ਅਸੀਂ ਝੂਠ ਕਹਿ ਰਹੇ ਹਾਂ। ਘੱਟੋ ਘੱਟ ਅਸੀਂ ਇੰਨੀ ਈਮਾਨਦਾਰੀ ਤਾਂ ਵਰਤ ਲਈਏ ਕਿ ਅਸੀਂ ਸੁਣਿਆ ਹੈ ਕਿ ਸਾਰਿਆਂ ਵਿਚ ਵੱਸਦਾ ਹੈ, ਪਰ ਅਸੀਂ ਦੇਖਿਆ ਨਹੀਂ। ਜੇ ਸਾਨੂੰ ਇੰਨਾ ਗਿਆਨ ਹੋ ਜਾਏ ਕਿ ਉਹ ਸਾਡੇ ਅੰਦਰ ਵੱਸਦਾ ਹੈ ਤਾਂ ਫਿਰ ਝੂਠ ਕੌਣ ਬੋਲੇਗਾ। ਇਕ ਦੂਜੇ ਦੀ ਨਿੰਦਿਆ ਕੌਣ ਕਰੇਗਾ ? ਕੌਣ ਕਿਸੇ ਨੂੰ ਬੁਰਾ ਕਹੇਗਾ ? ਜਦੋਂ ਉਹ ਤੁਹਾਡੇ ਅੰਦਰੋਂ ਪ੍ਰਗਟ ਹੋ ਗਿਆ ਤਾਂ ਫਿਰ ਵਿਕਾਰਾਂ ਲਈ ਕੋਈ ਜਗ੍ਹਾ ਨਹੀਂ ਰਹੇਗੀ। ਜੇ ਸਾਡੇ ਅੰਦਰ ਵਿਕਾਰ ਹੈ, ਜੇ ਸਾਡੇ ਅੰਦਰ ਨਿੰਦਿਆ ਹੈ, ਜੇ ਅਸੀਂ ਝੂਠ ਬੋਲਦੇ ਹਾਂ, ਜੇ ਸਾਡੇ ਵਿਚਾਰਾਂ ਵਿਚ ਠੱਗੀ ਹੈ ਤਾਂ ਯਾਦ ਰੱਖਿਉ, ਅਸੀਂ ਉਸ ਨੂੰ ਆਪਣੇ ਅੰਦਰ ਵੱਸਦਿਆਂ ਜਾਣਿਆ ਨਹੀਂ।

ਮੈਂ ਕਈ ਵਾਰ ਸੋਚਦਾ ਹਾਂ ਕਿ ਜਿੰਨੀ ਜਾਣਕਾਰੀ ਬੰਦੇ ਨੇ ਪ੍ਰਾਪਤ ਕੀਤੀ ਹੈ ਕਿ ਇਸ ਦਾ ਸੰਬੰਧ ਸੰਸਾਰ ਨਾਲ ਹੈ, ਨਿਰੰਕਾਰ ਨਾਲ ਕੋਈ ਸੰਬੰਧ ਨਹੀਂ। ਬੰਦੇ ਨੇ ਅਜਿਹਾ ਜਾਣ ਲਿਆ ਹੈ ਕਿ ਕਿਹੜਾ ਦਰੱਖ਼ਤ ਕਿਹੜੇ ਮੁਲਕ ਵਿਚ ਹੁੰਦਾ ਹੈ। ਇਸ ਦੀਆਂ ਜੜ੍ਹਾਂ ਕਿੰਨੀਆਂ ਲੰਮੀਆਂ ਹੁੰਦੀਆਂ ਹਨ ? ਇਸ ਨੂੰ ਫਲ ਕੀ ਲੱਗਦਾ ਹੈ ? ਇਸਦੀ ਲੱਕੜੀ ਕਿਸ ਕੰਮ ਆਉਂਦੀ ਹੈ ? ਜਦੋਂ ਬੰਦਾ ਪੱਥਰਾਂ ਦੀ ਦੁਨੀਆਂ ਵਿਚ ਗਿਆ ਤਾਂ ਇਸ ਨੇ ਬਹੁਤ ਕੁਝ ਜਾਣ ਲਿਆ। ਇਸ ਨੇ ਬਾਕਾਇਦਾ ਪੱਥਰਾਂ ਨੂੰ ਨਾਮ ਦਿੱਤਾ। ਇਸ ਨੇ ਪਾਰਸ ਤੱਕ ਦੀ ਵੀ ਖੋਜ ਕਰ ਲਈ ਕਿ ਪਾਰਸ ਇਕ ਐਸਾ ਪੱਥਰ ਹੁੰਦਾ ਹੈ ਜਿਹੜਾ ਦੂਜੀਆਂ ਧਾਤਾਂ ਨੂੰ ਛੂਹ ਜਾਏ ਤਾਂ ਸੋਨਾ ਕਰ ਦਿੰਦਾ ਹੈ। ਬਾਣੀ ਵਿਚ ਪਾਰਸ ਸ਼ਬਦ ਬਹੁਤ ਵਾਰੀ ਆਇਆ ਹੈ।

ਜੇ ਬੰਦਾ ਸੰਸਾਰ ਖੋਜਣ ਲੱਗ ਪਿਆ ਹੈ ਕਿ ਕਿੱਥੇ ਧਰਤੀ ਦਾ ਟੁੱਕੜਾ ਖ਼ਾਲੀ ਹੈ ਤਾਂ ਬਾਕਾਇਦਾ ਇਸ ਨੇ ਮੁਲਕ ਬਣਾ ਲਏ। ਉਹਨਾਂ ਨੂੰ ਨਾਮ ਦੇ ਦਿੱਤੇ। ਧਰਤੀ ਤੋਂ ਕਿਹੜਾ ਤਾਰਾ ਕਿੰਨੀ ਦੂਰ ਹੈ, ਬੰਦੇ ਨੇ ਇਹ ਵੀ ਜਾਣ ਲਿਆ। ਚੰਦਰਮਾ ਦੀ ਦੂਰੀ ਜਾਣ ਲਈ। ਸੂਰਜ ਦੀ ਦੂਰੀ ਜਾਣ ਲਈ। ਇਹਨਾਂ ਨੂੰ ਨਾਮ ਵੀ ਬੰਦੇ ਨੇ ਦਿੱਤੇ। ਬੰਦੇ ਨੇ ਸ਼ੁਕਰ, ਸ਼ਨੀ ਆਦਿਕ ਤਾਰਿਆਂ ਨੂੰ ਨਾਮ ਦਿੱਤੇ ਹਨ। ਬੰਦਾ ਜੇ ਪਸ਼ੂਆਂ ਦੀ ਦੁਨੀਆਂ ਵਿਚ ਗਿਆ ਤਾਂ ਬਾਕਾਇਦਾ ਇਸ ਨੇ ਉਨ੍ਹਾਂ ਨੂੰ ਨਾਮ ਦਿੱਤੇ। ਉਹਨਾਂ ਦੀ ਉਮਰ ਜਾਚੀ। ਉਹਨਾਂ ਦਾ ਸੁਭਾਅ ਜਾਚਿਆ। ਪਰ ਬੰਦੇ ਨੇ ਆਪਣੇ ਆਪ ਬਾਰੇ ਕੁਝ ਨਹੀਂ ਜਾਣਿਆ ਕਿ ਮੈਂ ਕੌਣ ਹਾਂ ? ਕਿਥੋਂ ਆਇਆ ਹਾਂ ਅਤੇ ਕਿੱਥੇ ਰਹਿ ਰਿਹਾ ਹਾਂ ? ਹਾਲਾਂਕਿ ਦੁਨੀਆਂ ਦੇ ਤਮਾਮ ਧਾਰਮਿਕ ਗ੍ਰੰਥ

ਇਸ ਨੂੰ ਸਮਝਾਉਣ ਲਈ ਰਚੇ ਗਏ ਹਨ ਅਤੇ ਉਹ ਇਸ ਨੂੰ ਦੱਸਦੇ ਹਨ ਕਿ ਹੇ ਜੀਵ ! ਤੂੰ ਮਿੱਟੀ ਹੈਂ। ਤੂੰ ਪੰਜਾਂ ਤੱਤਾਂ ਦੀ ਰਚਨਾ ਹੈਂ। ਜਦੋਂ ਤੇਰੀ ਮੌਤ ਹੋਵੇਗੀ ਤਾਂ ਪੰਜਾਂ ਤੱਤਾਂ ਵਿਚ ਹੀ ਇਹ ਤੱਤ ਸਮਾਅ ਜਾਣਗੇ। ਤੂੰ ਇਕ ਸ਼ਕਤੀ ਲੈ ਕੇ ਆਇਆ ਹੈਂ, ਉਸ ਸ਼ਕਤੀ ਨੂੰ ਤੂੰ ਜਾਣਨਾ ਹੈ। ਉਹ ਸ਼ਕਤੀ ਤੇਰੇ ਤੋਂ ਵੱਖ ਨਹੀਂ। ਤੇਰੇ ਅੰਦਰ ਹੀ ਸਮਾਈ ਹੋਈ ਹੈ।

ਕਿੰਨੀ ਅਜੀਬ ਗੱਲ ਹੈ ਕਿ ਇਸ ਬੰਦੇ ਨੂੰ ਪਤਾ ਵੀ ਹੈ ਕਿ ਉਹ ਸ਼ਕਤੀ ਮੇਰੇ ਅੰਦਰ ਹੈ, ਉਹ ਪ੍ਰਮਾਤਮਾ ਮੇਰੇ ਅੰਦਰ ਬੈਠਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੇ ਪਾਸ ਤੁਸੀਂ ਆਉਂਦੇ ਹੋ। ਆ ਕੇ ਚੜ੍ਹਾਵਾ ਚੜ੍ਹਾਉਂਦੇ ਹੋ। ਆਪਣੇ ਮਨ ਦੀਆਂ ਮੰਗਾਂ ਅਰਦਾਸ ਕਰਨ ਲੱਗੇ ਤੁਸੀਂ ਮੰਗਦੇ ਹੋ। ਇਕ ਪਾਸੇ ਖੜ੍ਹੇ ਹੋ ਕੇ ਮਨ ਦੀਆਂ ਸੁਣਿਆ ਕਰੋ ਕਿ ਮਨ ਕੀ ਕਹਿੰਦਾ ਹੈ। ਮਨ ਜਦੋਂ ਮੰਗੇਗਾ, ਸੰਸਾਰ ਮੰਗੇਗਾ ਕਿਉਂਕਿ ਨਿਰੰਕਾਰ ਮੰਗ ਲਿਆ ਮਨ ਨੇ ਤਾਂ ਮਨ ਦੀ ਮੌਤ ਹੋ ਜਾਏਗੀ। ਇਸ ਕਰਕੇ ਇਹ ਮਨ ਹਰੀ ਨੂੰ ਨਹੀਂ ਮੰਗਦਾ। ਇਹ ਦੁਨੀਆਂ ਦੇ ਸੁੱਖ ਮੰਗ ਲਏਗਾ, ਧਨ ਮੰਗ ਲਏਗਾ, ਪਦਾਰਥ ਮੰਗ ਲਏਗਾ, ਸੰਸਾਰ ਮੰਗ ਲਏਗਾ, ਪਰ ਨਿਰੰਕਾਰ ਨਹੀਂ ਮੰਗੇਗਾ।

ਅਸੀਂ ਕਦੀ ਇਹ ਨਹੀਂ ਸੋਚਿਆ ਕਿ ਗੁਰਦੁਆਰੇ ਤਾਂ ਇਸ ਲਈ ਆਏ ਸੀ ਕਿ ਇਥੋਂ ਸ਼ਾਂਤੀ ਲਈ ਜਾਏ, ਪਰ ਅਸੀਂ ਗ਼ਲਤੀ ਨਾਲ ਫਿਰ ਅੱਗ ਲੈ ਕੇ ਵਾਪਿਸ ਚਲੇ ਗਏ। ਧਨ ਮੰਗ ਲਿਆ ਤਾਂ ਕੀ ਸ਼ਾਂਤੀ ਮਿਲ ਜਾਏਗੀ ? ਪੁੱਤਰ ਮੰਗ ਲਿਆ ਤਾਂ ਕੀ ਸ਼ਾਂਤੀ ਮਿਲ ਜਾਏਗੀ ? ਰਾਜ ਵੀ ਮੰਗ ਲਉ ਤਾਂ ਸ਼ਾਂਤੀ ਫਿਰ ਵੀ ਨਹੀਂ ਮਿਲੇਗੀ। ਗੁਰੂ ਤੋਂ ਸ਼ਾਂਤੀ ਮੰਗੋ। ਸਿੱਖੋ ! ਗੁਰੂ ਤੋਂ ਕਿਵੇਂ ਮੰਗਿਆ ਜਾਂਦਾ ਹੈ। ਗੁਰੂ ਨਾਨਕ ਮੰਗਦੇ ਹਨ ਨਿਰੰਕਾਰ ਤੋਂ-

*ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ॥*
*ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ ਹਰਿ ਦੀਜੈ ਨਾਮੁ ਪਿਆਰੀ ਜੀਉ॥*

(ਅੰਗ ੫੯੭)

ਕਦੇ ਆਪਣੇ ਮਨ ਵਿਚ ਇਸ ਗੱਲ ਦੀ ਵਿਚਾਰ ਕਰਿਆ ਕਰੋ ਕਿ ਗੁਰੂ ਨਾਨਕ ਧਨ ਕਿਉਂ ਨਹੀਂ ਮੰਗਦੇ ? ਗੁਰੂ ਨਾਨਕ ਪਦਾਰਥ ਕਿਉਂ ਨਹੀਂ ਮੰਗਦੇ ? ਗੁਰੂ ਨਾਨਕ ਸੰਸਾਰ ਦੇ ਸੁੱਖ ਕਿਉਂ ਨਹੀਂ ਮੰਗਦੇ ? ਗੁਰੂ ਨਾਮ ਮੰਗਦਾ ਹੈ ਪਰ ਅਸੀਂ ਧਨ ਮੰਗਦੇ ਹਾਂ, ਪਦਾਰਥ ਮੰਗਦੇ ਹਾਂ, ਅਸੀਂ ਕਾਰਾਂ ਮੰਗਦੇ ਹਾਂ। ਗੁਰੂ ਨਾਮ ਮੰਗਦਾ ਹੈ ਤੇ ਅਸੀਂ ਕਹਿੰਦੇ ਹਾਂ ਘਰ ਦੀ ਔਰਤ ਸੁੰਦਰ ਹੋਣੀ ਚਾਹੀਦੀ ਹੈ। ਮਾਇਆ ਦਾ ਰੰਗ ਚਾਰ ਦਿਨਾਂ ਦਾ ਹੈ। ਜਦੋਂ ਸੰਸਾਰ ਤੋਂ ਚਲਿਆ ਜਾਏਗਾ ਤਾਂ ਮਾਇਆ ਇਥੇ ਰਹਿ ਜਾਏਗੀ।

*ਜਹ ਮਾਤ ਪਿਤਾ ਸੁਤ ਮੀਤ ਨ ਭਾਈ॥*
*ਮਨ ਊਹਾ ਨਾਮੁ ਤੇਰੈ ਸੰਗਿ ਸਹਾਈ॥*
*ਜਹ ਮਹਾ ਭਇਆਨ ਦੂਤ ਜਮ ਦਲੈ॥*
*ਤਹ ਕੇਵਲ ਨਾਮੁ ਸੰਗਿ ਤੇਰੈ ਚਲੈ॥*

*ਜਹ ਮੁਸਕਲ ਹੋਵੈ ਅਤਿ ਭਾਰੀ॥*
*ਹਰਿ ਕੋ ਨਾਮੁ ਖਿਨ ਮਾਹਿ ਉਧਾਰੀ॥*
*ਅਨਿਕ ਪੁਨਹਚਰਨ ਕਰਤ ਨਹੀ ਤਰੈ॥*
*ਹਰਿ ਕੋ ਨਾਮੁ ਕੋਟਿ ਪਾਪ ਪਰਹਰੈ॥*
*ਗੁਰਮੁਖਿ ਨਾਮੁ ਜਪਹੁ ਮਨ ਮੇਰੇ॥*
*ਨਾਨਕ ਪਾਵਹੁ ਸੂਖ ਘਨੇਰੇ॥ ੧॥*
*ਸਗਲ ਸ੍ਰਿਸਟਿ ਕੋ ਰਾਜਾ ਦੁਖੀਆ॥*
*ਹਰਿ ਕਾ ਨਾਮੁ ਜਪਤ ਹੋਇ ਸੁਖੀਆ॥*
*ਲਾਖ ਕਰੋਰੀ ਬੰਧੁ ਨ ਪਰੈ॥*
*ਹਰਿ ਕਾ ਨਾਮੁ ਜਪਤ ਨਿਸਤਰੈ॥*
*ਅਨਿਕ ਮਾਇਆ ਰੰਗ ਤਿਖ ਨ ਬੁਝਾਵੈ॥*
*ਹਰਿ ਕਾ ਨਾਮੁ ਜਪਤ ਆਘਾਵੈ॥*
*ਜਿਹ ਮਾਰਗਿ ਇਹੁ ਜਾਤ ਇਕੇਲਾ॥*
*ਤਹ ਹਰਿ ਨਾਮੁ ਸੰਗਿ ਹੋਤ ਸੁਹੇਲਾ॥*
*ਐਸਾ ਨਾਮੁ ਮਨ ਸਦਾ ਧਿਆਈਐ॥*
*ਨਾਨਕ ਗੁਰਮੁਖਿ ਪਰਮ ਗਤਿ ਪਾਈਐ॥ ੨॥*

(ਸੁਖਮਨੀ ਸਾਹਿਬ)

ਸਾਡੀ ਮੰਗ ਸੰਸਾਰ ਦੀ ਮੰਗ ਹੈ। ਸੰਸਾਰ ਇਕ ਖੇਡ ਹੈ। ਬਾਣੀ ਨੇ ਇਸ ਨੂੰ ਬਾਜੀ ਲਿਖਿਆ ਹੈ-

*ਬਾਜੀਗਰਿ ਜੈਸੇ ਬਾਜੀ ਪਾਈ॥*
*ਨਾਨਾ ਰੂਪ ਭੇਖ ਦਿਖਲਾਈ॥*

(ਅੰਗ ੭੩੬)

ਬਾਜੀ ਖੇਡ ਨੂੰ ਕਹਿੰਦੇ ਹਨ। ਇਕ ਗੱਲ ਯਾਦ ਰੱਖਿਓ ਕਿ ਖੇਡ ਵਿਚ ਦੋ ਗੱਲਾਂ ਹੁੰਦੀਆਂ ਹਨ। ਇਕ ਨੂੰ ਤੁਸੀਂ ਹਾਰ ਕਹਿੰਦੇ ਹੋ ਤੇ ਦੂਜੀ ਨੂੰ ਤੁਸੀਂ ਜਿੱਤ ਕਹਿੰਦੇ ਹੋ। ਜੇ ਜੂਏ ਦੀ ਖੇਡ ਵੀ ਤਾਂ ਹੈ ਦੋ ਦੀ ਜੇ ਫੁਟਬਾਲ ਦਾ ਮੈਚ, ਹਾਕੀ ਦਾ ਮੈਚ ਤਾਂ ਵੀ ਦੋਨੋਂ ਗੱਲਾਂ। ਇਸ ਸੰਸਾਰ ਵਿਚ ਤੁਸੀਂ ਸੰਸਾਰ ਰੂਪੀ ਬਾਜੀ ਵਿਚ ਆਏ ਹੋ-

*ਵਾਤ ਵਜਨਿ ਟੰਮਕ ਭੇਰੀਆ॥*
*ਮਲ ਲਥੇ ਲੈਦੇ ਫੇਰੀਆ॥*

*ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ॥*

(ਅੰਗ ੭੪)

ਸੰਸਾਰ ਇਕ ਅਖਾੜਾ ਹੈ। ਇੱਥੇ ਤੁਸੀਂ ਆਏ ਹੋ ਤਾਂ ਜੀਵਨ ਦੇ ਘੋਲ ਨੂੰ ਘੁੱਲਣਾ ਹੈ। ਜਿੱਤ ਕੇ ਕੌਣ ਜਾਏਗਾ ? ਯਾਦ ਰੱਖਿਉ, ਧਨ ਪਿੱਛੇ ਦੌੜਨ ਵਾਲਾ, ਨਹੀਂ ਜਿੱਤ ਸਕਦਾ। ਪਦਾਰਥਾਂ ਪਿੱਛੇ ਦੌੜਨ ਵਾਲਾ, ਜਿੱਤ ਨਹੀਂ ਸਕਦਾ। ਸੁੱਖਾਂ ਪਿੱਛੇ ਦੌੜਨ ਵਾਲਾ ਜਿੱਤ ਕੇ ਨਹੀਂ ਜਾਏਗਾ। ਸੰਸਾਰ ਲਈ ਜਿੰਨਾ ਮੰਗੋਗੇ, ਜਿੰਨਾ ਪਾਉਣ ਦਾ ਯਤਨ ਕਰੋਗੇ, ਉੱਨਾ ਹੀ ਨਿਰੰਕਾਰ ਹੱਥ ਵਿਚੋਂ ਖਿਸਕਦਾ ਜਾਏਗਾ। ਇਸ ਲਈ ਗੁਰੂ ਪਾਤਿਸ਼ਾਹ ਨੇ ਪਾਵਨ ਬਾਣੀ ਵਿਚ ਬਚਨ ਕਹੇ ਹਨ ਕਿ ਯਾਦ ਰੱਖੀਂ, ਇਸ ਸੰਸਾਰ 'ਤੇ ਸਾਰੇ ਲੋਕ ਆਉਂਦੇ ਹਨ ਪਰ ਸਾਰੇ ਜਿੱਤ ਕੇ ਨਹੀਂ ਜਾਂਦੇ। ਪੁੱਛਿਆ ਗਿਆ ਕਿ ਜਿੱਤਦੇ ਕੌਣ ਹਨ ? ਗੁਰਦੇਵ ਕਹਿੰਦੇ ਹਨ-

*ਮੰਨੇ ਨਾਉ ਸੋਈ ਜਿਣਿ ਜਾਇ॥*

ਜਿਹੜੇ ਨਾਮ ਨੂੰ ਮੰਨਦੇ ਹਨ, ਉਹ ਇਸ ਸੰਸਾਰ ਤੋਂ ਜਿੱਤ ਕੇ ਜਾਂਦੇ ਹਨ-

*ਅਉਰੀ ਕਰਮ ਨ ਲੇਖੈ ਲਾਇ॥*

(ਅੰਗ ੯੫੪)

ਜਿੰਨੇ ਹੋਰ ਕਰਮ ਕਰਦੇ ਹੋ, ਇਹ ਕਿਸੇ ਲੇਖੇ ਵਿਚ ਨਹੀਂ। ਤੁਹਾਡੇ ਲੇਖੇ ਵਿਚ ਉਹੀ ਕੁਝ ਪਏਗਾ ਜੋ ਕਦੀ ਸਤਿਸੰਗਤ ਵਿਚ ਬੈਠ ਕੇ ਨਾਮ ਜਪਿਆ। ਘਰ ਵਿਚ ਬੈਠ ਕੇ ਉਸ਼ ਨੂੰ ਯਾਦ ਕੀਤਾ। ਉਹੀ ਤੁਹਾਡੇ ਲੇਖੇ ਵਿਚ ਲਿਖਿਆ ਜਾਏਗਾ, ਜੋ ਕੁਝ ਤੁਸੀਂ ਜਪਿਆ ਹੈ, ਜੋ ਕੁਝ ਤੁਸੀਂ ਕੀਤਾ ਹੈ। ਬਾਣੀ ਕਹਿੰਦੀ ਹੈ ਕਿ ਤੁਹਾਡਾ ਹਿਸਾਬ ਕਿਤਾਬ ਨਿਰੰਕਾਰ ਦੇ ਕੋਲ ਹੈ।

ਜਿੱਥੋਂ ਤੱਕ ਮੇਰੀ ਖੋਜ ਹੈ, ਮੈਂ ਦੇਖਿਆ ਹੈ ਕਿ ਇਹ ਪ੍ਰਕਿਰਤੀ ਤੁਹਾਡਾ ਕੁਝ ਵੀ ਗਵਾਉਂਦੀ ਨਹੀਂ। ਤੁਹਾਡੀ ਆਵਾਜ਼ ਤੱਕ ਇਸ ਨੇ ਸਾਂਭ ਕੇ ਰੱਖੀ ਹੈ। ਅੱਜ ਵਿਗਿਆਨ ਇਹ ਖੋਜ ਕਰ ਰਿਹਾ ਹੈ ਕਿ ਹਜ਼ਾਰਾਂ ਸਾਲ ਪੁਰਾਣੀਆਂ ਅਵਾਜ਼ਾਂ ਨੂੰ ਫੜਿਆ ਜਾਏ, ਕਿਉਂਕਿ ਸਾਇੰਸ ਇਥੇ ਪਹੁੰਚ ਗਈ ਹੈ ਕਿ ਸਪੇਸ ਵਿਚ ਕੁਝ ਖ਼ਤਮ ਨਹੀਂ ਹੁੰਦਾ। ਤੁਸੀਂ ਟੈਲੀਫ਼ੋਨ ਕਰਦੇ ਹੋ ਤਾਂ, ਇੰਡੀਆ ਚਲਿਆ ਜਾਂਦਾ ਹੈ, ਅਮਰੀਕਾ ਫ਼ੋਨ ਕਰਦੇ ਹੋ। ਰਸਤੇ ਵਿਚ ਤਾਰ ਕੋਈ ਨਹੀਂ। ਤੁਹਾਡੇ ਲਿਖੇ ਹੋਏ ਅੱਖਰ ਵੀ ਖ਼ਤਮ ਨਹੀਂ ਹੁੰਦੇ। ਜਿਹੜੀ ਫ਼ੈਕਸ ਮਸ਼ੀਨ ਹੈ, ਇਸ ਤੋਂ ਤੁਹਾਨੂੰ ਜਾਣ ਲੈਣਾ ਚਾਹੀਦਾ ਹੈ ਕਿ ਤੁਹਾਡੀ ਤਸਵੀਰ ਵੀ ਖ਼ਤਮ ਨਹੀਂ ਹੁੰਦੀ। ਅਮਰੀਕਾ ਵਿਚ ਕੁਝ ਹੋ ਰਿਹਾ ਹੈ, ਤੁਸੀਂ ਲਾਈਵ ਇਥੇ ਦੇਖ ਰਹੇ ਹੋ। ਪ੍ਰਕਿਰਤੀ ਤੁਹਾਡਾ ਕੁਝ ਗਵਾਉਂਦੀ ਨਹੀਂ ਹੈ, ਪਰ ਅਸੀਂ ਇੰਨੇ ਅਵੇਸਲੇ ਹੋਏ ਬੈਠੇ ਹਾਂ ਕਿ ਸਾਨੂੰ ਇਸ ਗੱਲ ਦਾ ਪਤਾ ਹੀ ਨਹੀਂ। ਅਸੀਂ ਕਹਿੰਦੇ ਹਾਂ ਕਿ ਅਸੀਂ ਜੋ ਲੁੱਕ ਕੇ ਕਰ ਲਿਆ ਹੈ, ਉਹ ਕਿਸੇ ਨੇ ਦੇਖਿਆ ਨਹੀਂ। ਗੁਰੂ ਸਾਹਿਬ ਬਾਣੀ ਵਿਚ ਕਹਿੰਦੇ ਹਨ-

*ਅਨਿਕ ਪੜਦੇ ਮਹਿ ਕਮਾਵੈ ਵਿਕਾਰ॥*
*ਖਿਨ ਮਹਿ ਪ੍ਰਗਟ ਹੋਹਿ ਸੰਸਾਰ॥*

(ਅੰਗ ੧੯੪)

ਨਿਰੰਕਾਰ ਤੁਹਾਡੇ ਧੁਰ ਅੰਦਰ ਬੈਠਾ ਖ਼ੁਦ ਤੁਹਾਡੇ ਅੰਦਰਲੇ ਨੂੰ ਦੇਖਦਾ ਹੈ ਕਿ ਤੁਹਾਡੇ ਅੰਦਰ ਕੀ ਹੈ। ਤੁਹਾਡੇ ਮਨ ਵਿਚ ਕੀ ਹੈ। ਤੁਹਾਡੇ ਅੰਤਿਸ਼ਕਰਨ ਵਿਚ ਕੀ ਹੈ। ਬਾਣੀ ਨੇ ਜਿੱਥੇ ਇਹ ਗੱਲ ਕਹੀ ਹੈ ਕਿ ਤੈਨੂੰ ਵਿਸ਼ਵਾਸ ਚਾਹੀਦਾ ਹੈ, ਉਥੇ ਪਾਤਿਸ਼ਾਹ ਨੇ ਕਿਹਾ ਹੈ ਕਿ ਐ ਜੀਵ ! ਪ੍ਰਮਾਤਮਾ ਨੂੰ ਮਿਲਣ ਲਈ ਜਿੱਥੇ ਵਿਸ਼ਵਾਸ ਦੀ ਲੋੜ ਹੈ, ਉਥੇ ਇਹ ਵੀ ਚਾਹੀਦਾ ਹੈ ਕਿ ਤੇਰੀ ਜਿਹੜੀ ਕਰਨੀ ਹੈ, ਉਹ ਚੰਗੀ ਹੋਵੇ। ਕਰਨੀ ਦਾ ਭਾਵ ਹੈ ਕਿ ਜੋ ਕੁਝ ਤੁਸੀਂ ਕਰਦੇ ਹੋ।

ਮਨੁੱਖਾ ਜਨਮ ਇਕ ਪੌੜੀ ਹੈ, ਜਿਸ ਦੇ ਆਸਰੇ ਤੂੰ ਸੱਚਖੰਡਿ ਤੱਕ ਜਾ ਸਕਦਾ ਹੈਂ। ਜੇ ਇਕ ਵਾਰੀ ਇਹ ਪੌੜੀ ਤੇਰੇ ਕੋਲੋਂ ਛੁੱਟ ਗਈ ਤਾਂ ਫਿਰ ਗੁਰਬਾਣੀ ਕਹਿੰਦੀ ਹੈ-

*ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ॥*

(ਅੰਗ ੭੯੬)

ਮਨੁੱਖਾ ਜਨਮ ਤੇਰਾ ਬਿਰਥਾ ਚਲਾ ਜਾਏਗਾ। ਨਿਤਾ ਪ੍ਰਤੀ ਈਮਾਨਦਾਰੀ ਨਾਲ ਹਮੇਸ਼ਾ ਆਪਣੇ ਮਨ ਵਿਚ ਇਹੀ ਗੱਲ ਲਿਆਉ ਕਿ ਮੈਂ ਸੁਣਿਆ ਹੈ ਕਿ ਤੂੰ ਮੇਰੇ ਅੰਦਰ ਵਸਦਾ ਹੈਂ। ਐ ਨਿਰੰਕਾਰ ! ਪ੍ਰਗਟ ਹੋ, ਮੈਂ ਤੇਰੇ ਦੀਦਾਰ ਕਰਨਾ ਚਾਹੁੰਦਾ ਹਾਂ। ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਉੱਪਰ ਵਿਸ਼ਵਾਸ ਕਰਕੇ ਇਹ ਗੱਲ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਇਕ ਦਿਨ ਉਸ ਨੂੰ ਤੁਹਾਡੇ ਅੰਦਰੋਂ ਪ੍ਰਗਟ ਹੋਣਾ ਹੀ ਪਵੇਗਾ। ਜਦੋਂ ਸਾਡੀ ਸਾਰੀ ਮਨ ਦੀ ਸੋਚ ਇਸ ਪਾਸੇ ਲੱਗ ਗਈ ਹੈ ਕਿ ਪ੍ਰਗਟ ਹੋ ਜਾਏ ਤਾਂ ਫਿਰ ਉਸ ਦੀ ਤਾਕਤ ਕੋਈ ਨਹੀਂ ਕਿ ਉਹ ਪ੍ਰਗਟ ਨਾ ਹੋਵੇ। ਉਹ ਪ੍ਰਗਟ ਹੋਣਾ ਚਾਹੁੰਦਾ ਹੈ। ਤੁਸੀਂ ਉਸ ਨੂੰ ਦਬਾ ਕੇ ਰੱਖਿਆ ਹੈ। ਕਿਤੇ ਉਹ ਕਾਮ ਥੱਲੇ ਦੱਬਿਆ ਹੈ, ਕਿਤੇ ਕ੍ਰੋਧ ਥੱਲੇ ਦੱਬਿਆ ਹੈ, ਕਿਤੇ ਲੋਭ, ਮੋਹ ਤੇ ਹੰਕਾਰ ਥੱਲੇ ਦੱਬਿਆ ਹੈ। ਕਿਤੇ ਆਸ਼ਾ, ਤ੍ਰਿਸ਼ਨਾ, ਦਵੈਸ਼, ਈਰਖਾ ਤੇ ਕਲਪਨਾ ਥੱਲੇ ਦੱਬਿਆ ਹੈ। ਕਿਤੇ ਸੰਸਾਰਕ ਪੁੱਤਰਾਂ, ਧੀਆਂ, ਝੰਮੇਲਿਆਂ ਵਿਚ ਫੱਸਿਆ ਹੈ। ਜਦੋਂ ਅਸੀਂ ਕਾਮਨਾਵਾਂ ਦੇ ਕੂੜੇ ਨੂੰ, ਵਿਕਾਰਾਂ ਦੇ ਕੂੜੇ ਨੂੰ ਮਨ ਤੋਂ ਪਰ੍ਹੇ ਕਰ ਦੇਵਾਂਗੇ ਤਾਂ ਪ੍ਰਮਾਤਮਾ ਰੂਪੀ ਹੀਰਾ ਅੰਦਰੋਂ ਪ੍ਰਗਟ ਹੋ ਜਾਵੇਗਾ।

ਸਤਿਗੁਰੂ ਬਾਣੀ ਵਿਚ ਕਹਿੰਦੇ ਹਨ ਕਿ ਜਿੱਥੇ ਭਰੋਸਾ ਤੇਰੇ ਲਈ ਜ਼ਰੂਰੀ ਹੈ, ਉਥੇ ਤੇਰੇ ਲਈ ਸ੍ਰੇਸ਼ਟ ਕਰਨੀ ਵੀ ਜ਼ਰੂਰੀ ਹੈ। ਚੰਗੇ ਕਰਮ ਕਰਨੇ ਜ਼ਰੂਰੀ ਹਨ। ਯਾਦ ਰੱਖੀਂ, ਤੇਰੀ ਦੁਕਾਨ 'ਤੇ ਕੋਈ ਗਾਹਕ ਆ ਗਿਆ ਤੇ ਤੂੰ ਸੋਚੇਂ ਕਿ ਮੈਂ ਇਸ ਕੋਲੋਂ ਸਭ ਕੁਝ ਲੁੱਟ ਲਵਾਂ, ਇਕ ਦਿਨ ਦੀ ਕਮਾਈ ਇਸ ਤੋਂ ਕਰ ਲਵਾਂ। ਜੇ ਤੂੰ ਸੋਚਦਾ ਹੈਂ ਕਿ ਇਹ ਕਮਾਈ ਹੈ ਤਾਂ ਨਹੀਂ, ਇਹ ਦੂਸਰੇ ਨਾਲ ਧੋਖਾ ਹੈ। ਤੂੰ ਕਿਸੇ ਨਾਲ ਫ਼ਰੇਬ ਕਰ ਰਿਹਾ ਹੈਂ।

ਗੁਰੂ ਅਰਜਨ ਦੇਵ ਜੀ ਕੋਲ ਦੋ ਸੱਕੇ ਭਰਾ, ਜਿਹੜੇ ਦੁਕਾਨਦਾਰ ਸਨ, ਆਏ। ਆ ਕੇ ਨਮਸਕਾਰ ਕੀਤੀ। ਦਸਵੰਧ ਦੀ ਥੋੜੀ ਮਾਇਆ ਸਤਿਗੁਰੂ ਪਾਸ ਭੇਟ ਕੀਤੀ। ਪਿਆਰਿਓ ! ਕੀ ਕਰਦੇ ਹੋ ? ਸਤਿਗੁਰੂ ਪਾਤਿਸ਼ਾਹ ਦੁਕਾਨ ਕਰਦੇ ਹਾਂ ? ਹਟਵਾਣੀਏ ਹਾਂ ? ਗੁਰੂ ਸਾਹਿਬ ਕਹਿੰਦੇ ਹਨ ਕਿ ਝੂਠ ਬੋਲਦੇ ਹੋ। ਅੱਜ ਦੇ ਵਪਾਰੀ ਵੀ ਇਹ ਗੱਲ ਕਹਿੰਦੇ ਹਨ ਕਿ ਜੇ ਝੂਠ ਨਾ ਬੋਲੀਏ ਤਾਂ ਵਪਾਰ ਨਹੀਂ ਚਲਦਾ। ਉਹਨਾਂ ਵੀ ਇਹੀ ਬਚਨ ਕਹੇ ਕਿ ਸਤਿਗੁਰੂ ! ਜੇ ਝੂਠ ਨਾ ਬੋਲੀਏ ਤਾਂ ਵਪਾਰ ਚਲਦਾ ਨਹੀਂ। ਗੁਰੂ ਅਰਜਨ ਦੇਵ ਜੀ ਕਹਿਣ ਲੱਗੇ—ਸੱਜਣੋ ! ਝੂਠ ਬੋਲੇ ਬਿਨਾਂ ਬਿਲਕੁਲ ਨਹੀਂ ਚਲਦਾ ? ਕਹਿਣ ਲੱਗੇ ਨਾ ਜੀ, ਬਿਲਕੁਲ ਨਹੀਂ ਚਲਦਾ। ਅੱਛਾ ਭਾਈ ! ਅਸੀਂ ਤਾਂ ਸੱਚ ਸਿਖਾਉਂਦੇ ਹਾਂ। ਦੋਵੇਂ ਭਾਈ ਵਹੀਆਂ ਲੈ ਜਾਉ। ਵਹੀਆਂ ਦਾ ਮਤਲਬ ਜਿਸ ਵਿਚ ਸਾਰਾ ਹਿਸਾਬ ਕਿਤਾਬ ਲਿਖਿਆ ਹੁੰਦਾ ਸੀ। ਵਹੀਆਂ ਲੈ ਜਾਉ, ਪਿੰਡ ਦੀ ਧਰਮਸ਼ਾਲਾ ਵਿਚ ਰੱਖ ਦੇਣੀਆਂ ਤੇ ਜਦੋਂ ਕਦੇ ਝੂਠ ਬੋਲਣਾ ਪਵੇ, ਇਸ ਵਹੀ ਦੇ ਉੱਤੇ ਆ ਕੇ ਲਿਖ ਦਿਉ ਕਿ ਸਾਨੂੰ ਇਸ ਕਾਰਨ ਕਰਕੇ ਝੂਠ ਬੋਲਣਾ ਪਿਆ। ਜਦੋਂ ਸਾਲ ਬਾਅਦ ਫਿਰ ਆਉ ਗੁਰੂ ਨਾਨਕ ਦੇ ਘਰ ਵਿਚ ਤਾਂ ਵਾਪਿਸ ਆਉਂਦਿਆਂ ਵਹੀਆਂ ਨਾਲ ਲੈ ਆਉਣੀਆਂ। ਕਹਿਣ ਲੱਗੇ—ਪਾਤਿਸ਼ਾਹ ! ਠੀਕ ਹੈ।

ਵਪਾਰ ਸ਼ੁਰੂ ਹੋਇਆ। ਹੁਣ ਉਹ ਝੂਠ ਨਹੀਂ ਬੋਲਦੇ, ਕਿਉਂਕਿ ਜੇ ਝੂਠ ਬੋਲਿਆ ਤਾਂ ਵਹੀਆਂ 'ਤੇ ਲਿਖਣਾ ਪਵੇਗਾ। ਸਾਲ ਬਾਅਦ ਗੁਰੂ ਸਾਹਮਣੇ ਪੇਸ਼ ਕਰਨੀਆਂ ਹਨ। ਫਿਰ ਸ਼ਰਮਿੰਦੇ ਹੋਣਾ ਪਵੇਗਾ। ਇਸ ਕਰਕੇ ਉਹ ਝੂਠ ਨਹੀਂ ਬੋਲਦੇ। ਸਾਲ ਬਾਅਦ ਉਹ ਪਹਿਲੇ ਸਾਲ ਨਾਲੋਂ ਵੱਧ ਦਸਵੰਧ ਲੈ ਕੇ ਗੁਰੂ ਜੀ ਦੇ ਸਾਹਮਣੇ ਪੇਸ਼ ਹੋਏ। ਸਤਿਗੁਰੂ ਪਾਤਿਸ਼ਾਹ ਨੇ ਕਿਹਾ—ਭਾਈ, ਵਹੀਆਂ ਲੈ ਕੇ ਆਏ ਹੋ ? ਕਹਿੰਦੇ ਹਨ, ਹਾਂ ਜੀ ਕਹਿਣ ਲੱਗੇ—ਮਹਾਰਾਜ ! ਬੜਾ ਮੁਨਾਫ਼ਾ ਹੋਇਆ ਹੈ। ਆਪ ਜੀ ਦੀ ਕ੍ਰਿਪਾ ਹੋਈ ਹੈ। ਸਤਿਗੁਰੂ ਕਹਿਣ ਲੱਗੇ ਕਿ ਝੂਠ ਬੜਾ ਬੋਲਿਆ ਹੋਣਾ ਹੈ। ਕਹਿਣ ਲੱਗੇ, ਮਹਾਰਾਜ ! ਆਪ ਜੀ ਦੀ ਬਖ਼ਸ਼ਿਸ਼ ਸਦਕਾ ਝੂਠ ਨਹੀਂ ਬੋਲਿਆ। ਗੁਰੂ ਸਾਹਿਬ ਕਹਿੰਦੇ ਹਨ ਕਿ ਤੁਸੀਂ ਤਾਂ ਕਹਿੰਦੇ ਸੀ ਕਿ ਝੂਠ ਤੋਂ ਬਿਨਾਂ ਕਾਰੋਬਾਰ ਚਲਦਾ ਨਹੀਂ। ਕਹਿਣ ਲੱਗੇ—ਮਹਾਰਾਜ ! ਪਹਿਲਾਂ ਕਾਰੋਬਾਰ ਵਿਚ ਥੋੜ੍ਹੀ ਢਿੱਲ ਆਈ। ਲੋਕ ਸਮਝਦੇ ਸਨ ਕਿ ਅਸੀਂ ਜ਼ਿਆਦਾ ਮੁਨਾਫ਼ਾ ਲੈਂਦੇ ਹਾਂ ਪਰ ਅਸੀਂ ਮੁਲ ਘਟ ਨਹੀਂ ਸੀ ਕਰਦੇ ਸਹਿਜੇ ਸਹਿਜੇ ਲੋਕਾਂ ਨੂੰ ਪਤਾ ਚੱਲ ਗਿਆ। ਹੁਣ ਗਾਹਕ ਹੀ ਇੰਨੇ ਆ ਜਾਂਦੇ ਹਨ ਕਿ ਦੂਜਿਆਂ ਨਾਲੋਂ ਸਾਨੂੰ ਵੱਧ ਮੁਨਾਫਾ ਹੋ ਜਾਂਦਾ ਹੈ। ਗੁਰੂ ਸਾਹਿਬ ਨੇ ਵਹੀਆਂ ਖੋਲ੍ਹ ਕੇ ਦੇਖੀਆਂ ਤਾਂ ਵਹੀਆਂ 'ਤੇ ਕੁਝ ਨਹੀਂ ਸੀ ਲਿਖਿਆ। ਗੁਰੂ ਪਾਤਸ਼ਾਹ ਗਦ ਗਦ ਹੋ ਗਏ। ਉਹਨਾਂ ਨੂੰ ਅਸੀਸਾਂ ਦਿੱਤੀਆਂ।

ਬਾਬਾ ਜੀ ਨਾਨਕਸਰ ਵਾਲਿਆਂ ਕੋਲ ਕਿਸੇ ਨੇ ਆ ਕੇ ਬੇਨਤੀ ਕੀਤੀ ਕਿ ਮਹਾਰਾਜ ! ਬਾਣੀ ਵਿਚ ਮਨ ਨਹੀਂ ਜੁੜਦਾ। ਉਹਨਾਂ ਪੁੱਛਿਆ ਕਿ ਕੀ ਕੰਮ ਕਰਦਾ ਹੈਂ ? ਕਹਿੰਦਾ ਹੈ, ਰਾਜਗੀਰੀ ਕਰਦਾ ਹਾਂ। ਕਹਿਣ ਲੱਗੇ ਕਿ ਕਿੰਨੇ ਪੈਸੇ ਲੈਂਦਾ ਹੈਂ ? ਕਹਿਣ ਲੱਗਾ—ਡੇਢ ਰੁਪਈਆ ਦਿਹਾੜੀ ਦਾ ਲੈਂਦਾ ਹਾਂ। ਬਾਬਾ ਜੀ ਕਹਿੰਦੇ ਹਨ ਕਿ ਜੇ ਡੇਢ ਰੁਪਿਆ ਲੈਂਦਾ ਹੈਂ

ਤਾਂ ਦੋ ਰੁਪਈਏ ਦਿਹਾੜੀ ਦਾ ਕੰਮ ਕਰਿਆ ਕਰ। ਡੇਢ ਲੈ ਕੇ ਇਹ ਨਾ ਸੋਚਿਆ ਕਰ ਕਿ ਕੰਮ 12 ਆਨਿਆਂ ਦਾ ਕੀਤਾ ਜਾਏ। ਜੇ ਤੂੰ ਇਸ ਤਰ੍ਹਾਂ ਕਰੇਂਗਾ ਤਾਂ ਫਿਰ ਤੇਰਾ ਮਨ ਨਹੀਂ ਜੁੜਨਾ।

ਅੱਜ ਸਾਡੇ ਮਨ ਇਸ ਕਰਕੇ ਨਹੀਂ ਜੁੜਦੇ ਕਿਉਂਕਿ ਸਾਡੀ ਕਿਰਤ ਮੈਲੀ ਹੋ ਗਈ ਹੈ। ਸਾਡੀ ਕਰਨੀ ਹੋਰ ਹੋ ਗਈ ਹੈ। ਜਦੋਂ ਕਿਰਤ ਮੈਲੀ ਹੋ ਜਾਵੇ, ਫਿਰ ਵਿਵਹਾਰ ਮੈਲਾ ਹੋ ਜਾਂਦਾ ਹੈ। ਜਦੋਂ ਵਿਵਹਾਰ ਮੈਲਾ ਹੋ ਜਾਂਦਾ ਹੈ, ਫਿਰ ਵਿਚਾਰ ਮੈਲੇ ਹੋ ਜਾਂਦੇ ਹਨ। ਜਦੋਂ ਵਿਚਾਰ ਮੈਲੇ ਹੋ ਗਏ, ਫਿਰ ਸੰਸਾਰ ਮੈਲਾ ਹੋ ਜਾਂਦਾ ਹੈ। ਜਿੱਥੇ ਜਾਏਗਾ, ਮੈਲ ਹੀ ਖਿੰਡਾਏਗਾ। ਦੁਨੀਆਂ ਨੂੰ ਬੇਈਮਾਨੀ ਕਰਨੀ ਦੱਸੇਗਾ। ਧੋਖੇ ਕਰਨੇ ਦੱਸੇਗਾ। ਜਿਸ ਕਰਕੇ ਪਾਤਿਸ਼ਾਹ ਨੇ ਬਾਣੀ ਵਿਚ ਕਿਹਾ ਹੈ ਕਿ ਦੁਨੀਆਂ ਦੇ ਲੋਕੋ ! ਜੇ ਉਸ ਨੂੰ ਮਿਲਣਾ ਚਾਹੁੰਦੇ ਹੋ ਤਾਂ ਸਭ ਤੋਂ ਪਹਿਲੀ ਗੱਲ ਉਸ 'ਤੇ ਵਿਸ਼ਵਾਸ ਕਰੋ। ਵਿਸ਼ਵਾਸ ਨਾਲ ਬੇੜੇ ਪਾਰ ਹੁੰਦੇ ਹਨ।

ਕੋਈ ਘਰ ਤੋਂ ਨਿਕਲਿਆ ਤੇ ਸਾਧੂ ਬਣ ਗਿਆ। ਕਿਸੇ ਨਗਰ ਵਿਚੋਂ ਲੰਘ ਰਿਹਾ ਹੈ ਕੀ ਦੇਖਦਾ ਹੈ ਕਿ ਇਕ ਮਾਈ ਦੇ ਬੱਚੇ ਦੀ ਮੌਤ ਹੋ ਗਈ। ਮਾਤਾ ਨੇ ਸੁਣਿਆ ਸੀ ਕਿ ਕੋਈ ਪੂਰਨ ਸਾਧੂ ਮਿਲ ਜਾਏ ਤੇ ਉਸ ਦੇ ਚਰਨਾਂ ਦਾ ਅੰਮ੍ਰਿਤ ਉਸ ਨੂੰ ਪਿਲਾ ਦੇਵਾਂ ਤਾਂ ਬੱਚਾ ਜੀਉਂਦਾ ਹੋ ਜਾਵੇਗਾ। ਸਾਧੂ ਅੱਗੇ ਮਿੰਨਤ ਕੀਤੀ, ਮਹਾਰਾਜ ! ਮੇਰੇ ਬੱਚੇ ਦੀ ਮੌਤ ਹੋ ਗਈ ਹੈ, ਮੇਰੇ ਘਰ ਚੱਲੋ। ਸਾਧੂ ਘਰ ਚੱਲਿਆ ਗਿਆ। ਉਸ ਨੇ ਚਰਨ ਧੋਤੇ ਤੇ ਚਰਨਾਮ੍ਰਿਤ ਬੱਚੇ ਦੇ ਮੂੰਹ ਵਿਚ ਪਾਇਆ। ਮਾਈ ਦੇ ਵਿਸ਼ਵਾਸ ਨੇ ਬੱਚੇ ਨੂੰ ਜੀਉਂਦਾ ਕਰ ਦਿੱਤਾ।

ਸਾਧੂ ਸਾਧੂ ਨਹੀਂ ਸੀ, ਬਸ ਕੇਵਲ ਲਿਬਾਸ ਹੀ ਧਾਰਣ ਕੀਤਾ ਸੀ। ਮਨ ਵਿਚ ਹੰਕਾਰ ਹੋ ਗਿਆ ਕਿ ਮੇਰੇ ਵਿਚ ਇੰਨੀ ਸ਼ਕਤੀ ਹੈ। ਘੁੰਮਦਾ ਫਿਰਦਾ ਸੀ। ਕੁਝ ਲੋਕ ਮ੍ਰਿਤਕ ਨੂੰ ਅੰਤਿਮ ਸਸਕਾਰ ਲਈ ਲਿਜਾ ਰਹੇ ਸਨ। ਪੁੱਛਣ ਤੇ ਕਹਿਣ ਲੱਗੇ ਕਿ ਕੋਈ ਵਿਅਕਤੀ ਮਰ ਗਿਆ ਹੈ, ਇਸ ਦਾ ਅੰਤਿਮ ਸਸਕਾਰ ਕਰਨ ਲਈ ਲੈ ਕੇ ਜਾ ਰਹੇ ਹਾਂ। ਸਾਧੂ ਕਹਿੰਦਾ ਹੈ, ਮੇਰੇ ਚਰਨ ਧੋ ਕੇ ਪਿਲਾਉ, ਜੀਉਂਦਾ ਹੋ ਜਾਏਗਾ। ਕਿਸੇ ਸਿਆਣੇ ਨੇ ਕਿਹਾ ਕਿ ਲਾਹ ਲਉ। ਜੇ ਸਾਧੂ ਨੇ ਕਿਹਾ ਹੈ ਤਾਂ ਸ਼ਾਇਦ ਜ਼ਿੰਦਾ ਹੋ ਜਾਏ। ਉਸ ਦੇ ਚਰਨ ਧੋ ਕੇ ਪਿਲਾਏ ਪਰ ਵਿਅਕਤੀ ਜ਼ਿੰਦਾ ਨਾ ਹੋਇਆ। ਉਸ ਨੇ ਆਪਣੀ ਜ਼ਿੰਦਗੀ ਦੇ ਤੱਪ ਦਾ ਫਲ ਵੀ ਦਿੱਤਾ, ਫਿਰ ਵੀ ਵਿਅਕਤੀ ਜ਼ਿੰਦਾ ਨਾ ਹੋਇਆ। ਅਖ਼ੀਰ ਵਿਚ ਸਾਧੂ ਨੂੰ ਸ਼ਰਮਿੰਦਾ ਹੋਣਾ ਪਿਆ।

ਸਾਧੂ ਆਪਣੇ ਗੁਰੂ ਕੋਲ ਗਿਆ ਤੇ ਜਾ ਕੇ ਉਸ ਨੇ ਸਵਾਲ ਕੀਤਾ ਕਿ ਮੈਨੂੰ ਇਕ ਗੱਲ ਦਾ ਜਵਾਬ ਦਿਉ। ਮੈਂ ਚਾਹੁੰਦਾ ਨਹੀਂ ਸੀ ਕਿ ਬੱਚਾ ਜ਼ਿੰਦਾ ਹੋਵੇ। ਮੈਨੂੰ ਕੋਈ ਮਾਈ ਜ਼ਬਰਦਸਤੀ ਆਪਣੇ ਘਰ ਲੈ ਗਈ। ਉਸ ਨੇ ਮੇਰੇ ਪੈਰ ਧੋ ਕੇ ਪਿਲਾਏ, ਬੱਚਾ ਜ਼ਿੰਦਾ ਹੋ ਗਿਆ। ਦੂਜੇ ਥਾਂ ਮੈਂ ਚਾਹਿਆ ਕਿ ਵਿਅਕਤੀ ਜ਼ਿੰਦਾ ਹੋ ਜਾਏ। ਮੇਰੇ ਪੈਰ ਧੋ ਕੇ ਚਰਨਾਮ੍ਰਿਤ ਪਿਲਾਇਆ ਗਿਆ ਪਰ ਵਿਅਕਤੀ ਜ਼ਿੰਦਾ ਨਾ ਹੋਇਆ। ਇਸ ਵਿਚ ਕਾਰਨ ਕੀ ਹੈ ? ਗੁਰੂ ਕਹਿਣ ਲੱਗੇ— ਜੇ ਉਸ ਮਾਈ ਦਾ ਬੱਚਾ ਜੀਉਂਦਾ ਹੋਇਆ ਹੈ ਤਾਂ ਉਹ ਕੇਵਲ ਉਸ ਦੇ

*ਖੰਡ ਦੀਪ ਸਭ ਲੋਆ॥ ਏਕ ਕਵਾਵੈ ਤੇ ਸਭਿ ਹੋਆ॥*

(ਅੰਗ ੧੦੦੩)

ਇਕ ਸ਼ਬਦ ਵਿਚੋਂ ਸਾਰੇ ਪੈਦਾ ਹੋਏ ਹਨ ਅਤੇ ਉਸੇ ਵਿਚ ਸਮਾਉਣ ਲਈ ਮਨੁੱਖ ਨੇ ਯਤਨ ਕਰਨੇ ਹਨ। ਬਿਨਾਂ ਯਤਨ ਦੇ ਮਨੁੱਖ ਪਹੁੰਚ ਨਹੀਂ ਸਕਦਾ। ਇਸ ਦੇ ਕਰਮ ਹਰ ਥਾਂ 'ਤੇ Count ਕਰਦੇ ਹਨ। ਜਿਹੜਾ ਵਿਅਕਤੀ ਧਰਮ ਦੇ ਕਰਮ ਕਰਦਾ ਹੈ, ਦੁਨੀਆਂ ਉਸੇ ਨੂੰ ਧਰਮੀ ਕਹਿੰਦੀ ਹੈ। ਜਿਹੜਾ ਪਾਪ ਦੇ ਕਰਮ ਕਰਦਾ ਹੈ, ਉਸ ਨੂੰ ਦੁਨੀਆਂ ਧਰਮੀ ਨਹੀਂ ਕਹਿੰਦੀ, ਉਸ ਨੂੰ ਲੋਕ ਪਾਪੀ ਕਹਿੰਦੇ ਹਨ। ਕਰਮਾਂ ਕਰਕੇ ਜੀਵ ਜਾਣਿਆ ਜਾਂਦਾ ਹੈ। ਜੇ ਮਨੁੱਖ ਅਜਿਹਾ ਕਰੇ ਕਿ ਕਰਮ ਮਾੜੇ ਹੋਣ ਪਰ ਉਹ ਇਹ ਗੱਲ ਕਹੇ ਕਿ ਮੈਂ ਪ੍ਰਮਾਤਮਾ ਦੀ ਪ੍ਰਾਪਤੀ ਕਰ ਲਵਾਂਗਾ। ਕਰਮਾਂ ਨਾਲ ਤਾਂ ਮਨੁੱਖ ਬਹੁਤ ਕੁਝ ਕਰਦਾ ਹੈ ਪਰ ਕਰਮਾਂ ਤੋਂ ਅੱਗੇ ਮਨੁੱਖ ਦੀ ਨੀਅਤ ਨਾਲ ਬਹੁਤ ਕੁਝ ਜੁੜਿਆ ਹੋਇਆ ਹੈ। ਕਈ ਵਾਰ ਅਜਿਹਾ ਹੁੰਦਾ ਹੈ ਕਿ ਕਰਮ ਚੰਗੇ ਨਹੀਂ ਹੁੰਦੇ, ਪਰ ਨੀਅਤ ਸ਼ੁੱਧ ਹੁੰਦੀ ਹੈ। ਜਿਨ੍ਹਾਂ ਦੀ ਨੀਅਤ ਸ਼ੁੱਧ ਹੋ ਗਈ, ਉਹਨਾਂ ਦੇ ਕਰਮ ਭਾਵੇਂ ਮਾੜੇ ਸਨ, ਪਰ ਉਹਨਾਂ ਨੂੰ ਪ੍ਰਮਾਤਮਾ ਦੀ ਪ੍ਰਾਪਤੀ ਹੋ ਗਈ।

ਅਸੀਂ ਪਾਵਨ ਬਾਣੀ ਦੁਆਰਾ ਸਧਨੇ ਦਾ ਜੀਵਨ ਪੜ੍ਹਦੇ ਹਾਂ। ਸਧਨੇ ਦਾ ਕੰਮ ਕਸਾਈ ਦਾ ਕੰਮ ਹੈ। ਬੱਕਰਿਆਂ ਨੂੰ ਮਾਰਨਾ ਹੈ। ਮਾਸ ਵੇਚਣਾ ਹੈ, ਪਰ ਸਧਨੇ ਨੂੰ ਪ੍ਰਮਾਤਮਾ ਦੀ ਪ੍ਰਾਪਤੀ ਤਾਂ ਵੀ ਹੋ ਗਈ। ਉਸ ਦਾ ਕਰਮ ਤਾਂ ਚੰਗਾ ਨਹੀਂ ਸੀ ਫਿਰ ਪ੍ਰਮਾਤਮਾ ਦੀ ਪ੍ਰਾਪਤੀ ਕਿਉਂ ਹੋਈ ? ਕਿਉਂਕਿ ਉਹ ਮਾਸ ਵੇਚਣ ਨੂੰ ਆਪਣੀ ਕਿਰਤ ਸਮਝਦਾ ਸੀ ਤੇ ਪ੍ਰਮਾਤਮਾ ਨਾਲ ਕਿਰਤ ਕਰਦਿਆਂ ਵੀ ਧਿਆਨ ਜੋੜੀ ਰੱਖਦਾ ਸੀ। ਜੇ ਮਨੁੱਖ ਦੀ ਨੀਅਤ ਸ਼ੁੱਧ ਹੈ ਤਾਂ ਕਿਤੇ ਜਾਣ ਦੀ ਲੋੜ ਨਹੀਂ। ਮਨੁੱਖ ਤੀਰਥਾਂ 'ਤੇ ਕਿਉਂ ਜਾਂਦਾ ਹੈ ? ਬਸ ਗੱਲ ਇੰਨੀ ਹੈ ਕਿ ਰਸਤਾ ਸੌਖਾ ਹੈ। ਮਨੁੱਖ ਦੇ ਦਿਮਾਗ਼ ਵਿਚੋਂ ਨਿਕਲਿਆ ਹੋਇਆ ਰਸਤਾ ਹੈ। ਹਾਲਾਂਕਿ ਗੁਰੂ ਇਸ ਗੱਲ ਨੂੰ ਰੱਦ ਕਰਦਾ ਹੈ। ਜਦੋਂ ਸਤਿਗੁਰੂ ਪਾਤਿਸ਼ਾਹ ਦੀ ਬਾਣੀ ਪੜ੍ਹੋਗੇ ਅਸੀਂ ਤੀਰਥ 'ਤੇ ਜਾਂਦੇ ਹਾਂ। ਸਤਿਗੁਰੂ ਬਾਣੀ ਵਿਚ ਕਹਿੰਦੇ ਹਨ-

*ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥*
*ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥*
*ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ॥*
*ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ॥*

(ਅੰਗ ੬੮੭)

ਗੁਰੂ ਇਕ ਅਜਿਹਾ ਤੀਰਥ ਹੈ ਜਿਸ ਦੇ ਨਾਲ ਮਿਲ ਕੇ ਮਨੁੱਖ ਦੀ ਖੋਟੀ ਮੱਤ ਦੂਰ ਹੋ ਜਾਂਦੀ ਹੈ। ਗੁਰੂ ਦਿੰਦਾ ਕੀ ਹੈ ? ਗੁਰਮਤਿ, ਆਪਣੀ ਸਿਖਸ਼ਾ। ਜਦੋਂ ਸਿੱਖ ਗੁਰੂ ਦੀ ਸਿਖਸ਼ਾ ਨਾਲ ਜੁੜਦਾ ਹੈ ਤਾਂ ਗੁਰੂ ਦੀ ਬਖ਼ਸ਼ੀ ਹੋਈ ਉਹ ਸਿਖਸ਼ਾ ਪਸ਼ੂ ਬਿਰਤੀ ਵਾਲੇ ਲੋਕਾਂ ਨੂੰ, ਪ੍ਰੇਤ ਬਿਰਤੀ ਵਾਲੇ ਲੋਕਾਂ ਨੂੰ ਵੀ ਦੇਵਤੇ ਬਣਾ ਦਿੰਦੀ ਹੈ। ਅਜਿਹੀਆਂ ਇਤਿਹਾਸਕ ਮਿਸਾਲਾਂ

ਸਾਡੇ ਸਾਹਮਣੇ ਹਨ। ਮਨੁੱਖ ਕੇਵਲ ਤੀਰਥ 'ਤੇ ਇਸ ਲਈ ਜਾਂਦਾ ਹੈ ਕਿਉਂਕਿ ਇਸ ਨੂੰ ਸੌਖਾ ਲੱਗਦਾ ਹੈ। ਸਾਹਿਬ ਬਾਣੀ ਵਿਚ ਅਜਿਹੇ ਬਚਨ ਕਰਦੇ ਹਨ–

*ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ॥*

(ਅੰਗ ੭੮੯)

ਅਜਿਹੇ ਵਿਚਾਰਾਂ ਵਾਲੇ ਲੋਕ ਹੀ ਤੀਰਥਾਂ 'ਤੇ ਜਾਂਦੇ ਹਨ। ਸਾਹਿਬ ਕਹਿੰਦੇ ਹਨ–

*ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ॥*
*ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ॥*
*ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ॥*

(ਅੰਗ ੭੮੯)

ਤੀਰਥ ਮਨੁੱਖ ਨੂੰ ਪਵਿੱਤਰ ਨਹੀਂ ਕਰਦਾ। ਤੀਰਥ 'ਤੇ ਜਾ ਕੇ ਮਨੁੱਖ ਦੂਣੀ ਮੈਲ ਆਪਣੇ ਮਨ ਨੂੰ ਲਾ ਕੇ ਮੁੜਦਾ ਹੈ। ਕਿਉਂਕਿ ਜੇ ਇਹ ਤੀਰਥ 'ਤੇ ਜਾਂਦਾ ਹੈ ਤਾਂ ਇਸ ਨੂੰ ਰਹਿਣ ਲਈ ਜਗ੍ਹਾ ਚਾਹੀਦੀ ਹੈ। ਇਸ ਨੂੰ ਬਿਸਤਰੇ ਚਾਹੀਦੇ ਹਨ। ਇਸ ਨੂੰ ਖਾਣ ਲਈ ਲੰਗਰ ਚਾਹੀਦਾ ਹੈ। ਕੋਈ ਵੀ ਚੀਜ਼ ਇਸ ਦੇ ਅਨੁਕੂਲ ਨਾ ਹੋਵੇ ਤਾਂ ਇਹ ਸ਼ੰਕਾਵਾਦੀ ਹੋ ਜਾਂਦਾ ਹੈ। ਇਸ ਦੇ ਮਨ ਵਿਚ ਆ ਜਾਂਦਾ ਹੈ ਕਿ ਤੀਰਥ 'ਤੇ ਪ੍ਰਬੰਧ ਠੀਕ ਨਹੀਂ ਹੈ। ਇਸ ਦੇ ਅੰਦਰ ਜਦੋਂ ਅਜਿਹੀ ਗੱਲ ਆ ਗਈ ਤਾਂ ਇਸ ਦਾ ਤੀਰਥ 'ਤੇ ਗਿਆ ਨਿਹਫਲ ਹੋ ਗਿਆ।

ਹਿੰਦੂ ਧਰਮ ਦੇ ਤੀਰਥ ਪਹਿਲਾਂ ਵੀ ਮੌਜੂਦ ਸਨ। ਤੀਰਥ ਸਤਿਗੁਰੂ ਨੇ ਵੀ ਰਚੇ ਅਤੇ ਸਿੱਖ ਧਰਮ ਦਾ ਪਹਿਲਾ ਤੀਰਥ ਸ੍ਰੀ ਗੋਇੰਦਵਾਲ ਸਾਹਿਬ ਦੀ ਬਉਲੀ ਹੈ। ਸਾਹਿਬ ਨੇ ਤੀਰਥ ਕਿਉਂ ਰਚੇ ? ਬਾਣੀ ਵਿਚ ਸਤਿਗੁਰੂ ਨੇ ਕਿਹਾ ਹੈ–

*ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ॥*

(ਅੰਗ ੧੧੧੬)

ਇਸ ਲਈ ਗੁਰੂ ਨੇ ਤੀਰਥ ਦੀ ਰਚਨਾ ਕੀਤੀ ਕਿ ਲੋਕਾਂ ਦਾ ਉਧਾਰ ਹੋ ਸਕੇ। ਜਦੋਂ ਵੀ ਗੁਰੂ ਸਾਹਿਬ ਤੀਰਥਾਂ 'ਤੇ ਜਾਂਦੇ ਸਨ ਤਾਂ ਕਿੰਨੇ ਲੋਕੀਂ ਨਾਲ ਜਾਂਦੇ ਸਨ। ਜਿੱਥੇ ਕਿਤੇ ਪੜਾਉ ਹੁੰਦਾ, ਉੱਥੇ ਹਰਿ ਜੱਸ ਹੁੰਦਾ। ਗੁਰੂ ਨਿਰੰਕਾਰ ਦੀਆਂ ਕਥਾ ਕਹਾਣੀਆਂ ਦੱਸਦਾ। ਜਦੋਂ ਲੋਕ ਤੀਰਥ ਪਰਸ ਕੇ ਵਾਪਿਸ ਮੁੜਦੇ ਤਾਂ ਉਦੋਂ ਉਹਨਾਂ ਦੇ ਜੀਵਨ ਬਦਲ ਜਾਂਦੇ ਸਨ। ਅੱਜ ਸਾਡੇ ਵਿਚ ਅਜਿਹਾ ਨਹੀਂ ਹੈ। ਅਸੀਂ ਪ੍ਰਮਾਤਮਾ ਨੂੰ ਮਿਲਣ ਦੀ ਗੱਲ ਤਾਂ ਕਰਦੇ ਹਾਂ, ਪਰ ਜਿਸ ਨੇ ਪ੍ਰਮਾਤਮਾ ਨੂੰ ਮਿਲਣ ਲਈ ਸਾਡੇ ਸਹਾਈ ਹੋਣਾ ਹੈ ਸਾਡਾ ਮਨ, ਉਹ ਤਾਂ ਸਾਡੇ ਕਾਬੂ ਵਿਚ ਨਹੀਂ। ਜਦੋਂ ਅਸੀਂ ਬਾਣੀ ਪੜ੍ਹਨ ਲਈ ਬੈਠਦੇ ਹਾਂ ਤਾਂ ਇਹ ਦੌੜ ਜਾਂਦਾ ਹੈ। ਜਦੋਂ ਅਸੀਂ ਨਾਮ ਜੱਪਣ ਲਈ ਬੈਠਦੇ ਹਾਂ ਤਾਂ ਇਹ ਦੌੜ ਜਾਂਦਾ ਹੈ। ਉਹ ਸਾਨੂੰ ਭੁੜਕਾਈ ਫਿਰਦਾ ਹੈ। ਜੀਵਨ ਭਰ ਅਸੀਂ ਮਨ ਦੇ ਪਿੱਛੇ ਲੱਗ ਕੇ ਦੌੜੀ ਫਿਰਦੇ ਹਾਂ। ਹੇ ਮਨ ! ਕਿਹੜਾ

ਵਿਅਕਤੀ ਹੈ ਜਿਸ ਨੇ ਤੇਰੇ 'ਤੇ ਪ੍ਰਤੀਤ ਕਰ ਲਈ ਤੇ ਉਹ ਡਿੱਗਿਆ ਨਹੀਂ ? ਮਨ ਬਦਲਣ ਨਾਲ ਮਨੁੱਖ ਬਦਲ ਜਾਂਦਾ ਹੈ। ਉਸ ਦਾ ਸਰੀਰ ਉਸੇ ਤਰ੍ਹਾਂ ਰਹਿੰਦਾ ਹੈ, ਪਰ ਅੰਦਰੋਂ ਸਭ ਬਦਲ ਜਾਂਦਾ ਹੈ। ਉਸ ਦੀ ਬਾਹਰੋਂ ਕਿਰਤ ਬਦਲ ਜਾਂਦੀ ਹੈ। ਅੱਖਾਂ ਉਹੀ ਹਨ, ਪਰ ਦ੍ਰਿਸ਼ਟੀ ਬਦਲ ਜਾਂਦੀ ਹੈ। ਦਿਮਾਗ਼ ਉਹੀ ਹੈ, ਪਰ ਵਿਚਾਰ ਬਦਲ ਜਾਂਦੇ ਹਨ। ਕੰਨ ਉਹੀ ਹਨ, ਪਰ ਸੁਣਨ ਦੀ ਭਾਵਨਾ ਬਦਲ ਜਾਂਦੀ ਹੈ। ਰਸਨਾ ਉਹੀ ਹੈ, ਪਰ ਬੋਲੀ ਬਦਲ ਜਾਂਦੀ ਹੈ। ਉਸ ਦੀ ਸੰਗਤ ਬਦਲ ਜਾਂਦੀ ਹੈ। ਅਸੀਂ ਪਵਿੱਤਰ ਬਾਣੀ ਵਿਚ ਅਜਿਹੇ ਬਚਨ ਪੜ੍ਹਦੇ ਹਾਂ ਕਿ ਮਨੁੱਖ ਅਜਿਹਾ ਹੈ-

*ਕਹੀਅਤ ਆਨ ਅਚਰੀਅਤ ਅਨ* (ਅੰਗ ੬੫੮)

ਕਹਿੰਦਾ ਕੁਝ ਹੋਰ ਹੈ, ਪਰ ਇਸ ਦੇ ਆਚਰਨ ਵਿਚ ਕੁਝ ਹੋਰ ਹੈ।

*ਕਹੀਅਤ ਆਨ ਅਚਰੀਅਤ ਅਨ ਕਛੁ ਸਮਝ ਨ ਪਰੈ ਅਪਰ ਮਾਇਆ॥*
*ਕਹਿ ਰਵਿਦਾਸ ਉਦਾਸ ਦਾਸ ਮਤਿ ਪਰਹਰਿ ਕੋਪੁ ਕਰਹੁ ਜੀਅ ਦਇਆ॥*

(ਅੰਗ ੬੫੮)

ਕਹਿਣ ਲੱਗੇ, ਹੇ ਭਗਵਾਨ ! ਮੈਂ ਇਸ ਮਨੁੱਖ ਵੱਲ ਦੇਖ ਰਿਹਾ ਹਾਂ। ਕਹਿੰਦਾ ਕੁਝ ਹੋਰ ਹੈ ਪਰ ਇਸ ਦੇ ਆਪਣੇ ਵਿਚਾਰਾਂ ਵਿਚ ਕੁਝ ਹੋਰ ਹੀ ਹੈ। ਹੇ ਭਗਵਾਨ ! ਮੈਂ ਤੇਰੇ ਅੱਗੇ ਅਰਦਾਸ ਕਰਦਾ ਹਾਂ ਕਿ ਇਹ ਜੀਵ ਜੋ ਕੁਝ ਕਰਦਾ ਹੈ, ਇਸ ਨੂੰ ਪਤਾ ਨਹੀਂ ਹੈ, ਇਸ ਕਰਕੇ ਤੂੰ ਇਸ ਉੱਪਰ ਗ਼ੁੱਸੇ ਨਾ ਹੋਈਂ। ਤੂੰ ਆਪਣਾ ਕ੍ਰੋਧ ਤਿਆਗ ਕੇ ਇਸ ਉੱਪਰ ਦਇਆ ਕਰੀਂ। ਇਹ ਦਇਆ ਦਾ ਪਾਤਰ ਹੈ।

ਅਸੀਂ ਕਦੀ ਇਹ ਸੋਚਿਆ ਹੀ ਨਹੀਂ ਕਿ ਅਸੀਂ ਇਸ ਸੰਸਾਰ ਨੂੰ ਛੱਡ ਕੇ ਚਲੇ ਜਾਣਾ ਹੈ। ਅਸੀਂ ਬਾਣੀ ਪੜ੍ਹਦਿਆਂ ਕਦੀ ਨਹੀਂ ਸੋਚਿਆ ਕਿ ਸਾਡੇ ਕਰਮਾਂ ਦਾ ਹਿਸਾਬ ਹੋਣਾ ਹੈ। ਹਾਲਾਂਕਿ ਸਤਿਗੁਰੂ ਪਾਤਿਸ਼ਾਹ ਨੇ ਪਾਵਨ ਬਾਣੀ ਵਿਚ ਕਿਹਾ ਹੈ-

*ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥*
*ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥*
*ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥*
*ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥*
*ਮਨਿ ਅੰਧੈ ਜਨਮੁ ਗਵਾਇਆ॥* (ਆਸਾ ਦੀ ਵਾਰ)

ਇਸ ਦਾ ਜਨਮ ਇਸੇ ਤਰ੍ਹਾਂ ਗਵਾਚਦਾ ਜਾ ਰਿਹਾ ਹੈ, ਪਰ ਇਸ ਨੂੰ ਕੋਈ ਸੋਝੀ ਨਹੀਂ। ਇਹ ਧਿਆਨ ਨਹੀਂ ਦਿੰਦਾ ਕਿ ਮੈਂ ਪ੍ਰਮਾਤਮਾ ਨਾਲ ਜੁੜਨਾ ਹੈ। ਸਾਹਿਬ ਕਹਿੰਦੇ ਹਨ ਕਿ ਉੱਨੀ ਦੇਰ ਤੱਕ ਇਹ ਤੇਰੀ ਦੁਰਲਭ ਦੇਹ ਸਫਲ ਨਹੀਂ ਹੋ ਸਕਦੀ ਜਿੰਨੀ ਦੇਰ ਤੱਕ ਤੂੰ ਗੁਰੂ ਨਾਲ ਨਹੀਂ ਜੁੜਦਾ। ਸਤਿਗੁਰੂ ਬਾਣੀ ਵਿਚ ਕਹਿੰਦੇ ਹਨ-

*ਸਫਲ ਹੋਤ ਇਹ ਦੁਰਲਭ ਦੇਹੀ॥*
*ਜਾ ਕਉ ਸਤਿਗੁਰੁ ਮਇਆ ਕਰੇਹੀ॥*

(ਅੰਗ ੧੨੯੮)

ਜਿਸ ਉੱਪਰ ਸਤਿਗੁਰੂ ਦਇਆ ਕਰੇਗਾ, ਉਸ ਦੀ ਇਹ ਦੁਰਲਭ ਦੇਹੀ ਨਾਮ ਜਪ ਕੇ ਸਫਲੀ ਹੋ ਜਾਏਗੀ।

ਤੀਰਥ ਮਨੁੱਖ ਨੂੰ ਪ੍ਰਮਾਤਮਾ ਨਾਲ ਨਹੀਂ ਜੋੜਦਾ। ਨਾਮ ਮਨੁੱਖ ਦੇ ਅੰਦਰ ਸ਼ਾਂਤੀ ਲਿਆਉਂਦਾ ਹੈ। ਤੀਰਥ ਸ਼ਾਂਤੀ ਨਹੀਂ ਲਿਆਉਂਦੇ। ਅੱਜ ਵੀ ਤੁਸੀਂ ਸਿੱਖ ਤੀਰਥਾਂ 'ਤੇ ਦੇਖਦੇ ਹੋ ਕਿ ਜਿੱਥੇ ਅਸੀਂ ਜਾ ਕੇ ਪਾਵਨ ਸਰੋਵਰ ਵਿਚ ਇਸ਼ਨਾਨ ਕਰਨਾ ਹੈ, ਉੱਥੇ ਨਾਲ ਸਤਿਗੁਰੂ ਪਾਤਿਸ਼ਾਹ ਦਾ ਪ੍ਰਕਾਸ਼ ਹੈ। ਉੱਥੇ ਕੀਰਤਨ ਦੀਆਂ ਧੁਨਾਂ 24 ਘੰਟੇ ਨਿਕਲਦੀਆਂ ਹਨ। ਉੱਥੇ ਮਨੁੱਖ ਜਾ ਕੇ ਬਾਣੀ ਪੜ੍ਹਦਾ ਹੈ-

*ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ॥*
*ਕੋਟਿ ਬਿਘਨ ਲਾਥੇ ਪ੍ਰਭ ਸਰਣਾ ਪ੍ਰਗਟੇ ਭਲੇ ਸੰਜੋਗਾ॥*
*ਪ੍ਰਭ ਬਾਣੀ ਸਬਦੁ ਸੁਭਾਖਿਆ॥*
*ਗਾਵਹੁ ਸੁਣਹੁ ਪੜਹੁ ਨਿਤ ਭਾਈ ਗੁਰ ਪੂਰੈ ਤੂ ਰਾਖਿਆ॥*

(ਅੰਗ ੬੧੧)

ਅਸੀਂ ਜਿੱਥੇ ਤਨ ਦਾ ਇਸ਼ਨਾਨ ਕਰਾਉਣਾ ਹੈ, ਉਥੇ ਮਨ ਦਾ ਇਸ਼ਨਾਨ ਵੀ ਜ਼ਰੂਰੀ ਹੈ। ਤਨ ਦਾ ਇਸ਼ਨਾਨ ਤੁਸੀਂ ਘਰ ਵੀ ਕਰਦੇ ਹੋ, ਪਰ ਮਨ ਦੇ ਇਸ਼ਨਾਨ ਲਈ ਪਾਣੀ ਅੰਦਰੋਂ ਪ੍ਰਾਪਤ ਕਰਨਾ ਪਏਗਾ। ਅੰਮ੍ਰਿਤ ਜਲ ਨਾਲ ਮਨ ਧੁਪਣਾ ਹੈ। ਉਹ ਅੰਮ੍ਰਿਤ ਜਲ ਪ੍ਰਗਟ ਕਿਵੇਂ ਹੋਵੇਗਾ ? ਜਦੋਂ ਤੁਹਾਡੇ ਅੰਦਰ ਨਾਮ ਦੀ ਰੌ ਚੱਲ ਪਏਗੀ। ਉਦੋਂ ਉਸ ਅੰਮ੍ਰਿਤ ਜਲ ਨਾਲ ਤੁਹਾਡਾ ਹਰ ਸੁਆਸ ਭਿੱਜ ਕੇ ਆਏਗਾ, ਜਿਸ ਨਾਲ ਤੁਹਾਡੇ ਮਨ ਨੂੰ ਲੱਗੀ ਹੋਈ ਵਿਕਾਰਾਂ ਦੀ ਮੈਲ ਜੋ ਜਨਮਾਂ ਜਨਮਾਂਤਰਾਂ ਦੀ ਲੱਗੀ ਹੈ ਅਤੇ ਜਿਸ ਬਾਰੇ ਗੁਰੂ ਪਾਤਿਸ਼ਾਹ ਨੇ ਬਚਨ ਕਹੇ ਹਨ-

*ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥*
*ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ॥*

(ਅੰਗ ੬੫੧)

ਉਸ ਪ੍ਰਮਾਤਮਾ ਦਾ ਨਾਮ ਤੁਹਾਡੇ ਮਨ ਨੂੰ ਨਿਰਮਲ ਕਰ ਦੇਵੇਗਾ। ਜਦੋਂ ਮਨ ਨਿਰਮਲ ਹੋ ਗਿਆ ਤਾਂ ਸਾਹਿਬ ਦੇ ਬਚਨ ਹਨ-

*ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ॥*
*ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ॥*

(ਅੰਗ ੧੩੬੭)

ਅੱਜ ਤੁਸੀਂ ਰੱਬ ਨੂੰ ਲੱਭਦੇ ਹੋ। ਕੋਈ ਤੁਹਾਨੂੰ ਆ ਕੇ ਕਹਿ ਦੇਵੇ ਕਿ ਫਲਾਨਾ ਬੰਦਾ ਰੱਬ ਮਿਲਾ ਦਿੰਦਾ ਹੈ ਤਾਂ ਤੁਸੀਂ ਸੋਚਦੇ ਹੀ ਨਹੀਂ ਕਿ ਮੈਂ ਤਾਂ ਗੁਰੂ ਵਾਲਾ ਹਾਂ। ਮੈਨੂੰ ਕਿਸੇ ਕੋਲ ਜਾਣ ਦੀ ਕੀ ਲੋੜ ਹੈ। ਸਾਡਾ ਗੁਰੂ ਅਜਿਹੇ ਬਚਨ ਕਰਦਾ ਹੈ-

*ਮਨੁ ਬੇਚੈ ਸਤਿਗੁਰ ਕੈ ਪਾਸਿ॥*
*ਤਿਸੁ ਸੇਵਕ ਕੇ ਕਾਰਜ ਰਾਸਿ॥*
*ਸੇਵਾ ਕਰਤ ਹੋਇ ਨਿਹਕਾਮੀ॥*
*ਤਿਸ ਕਉ ਹੋਤ ਪਰਾਪਤਿ ਸੁਆਮੀ॥* (ਅੰਗ ੨੮੬)

ਇੱਥੇ ਆ ਕੇ ਸਾਨੂੰ ਇਹ ਗੱਲ ਵਿਚਾਰਨੀ ਪਏਗੀ ਕਿ ਕੀ ਅਸੀਂ ਆਪਣਾ ਮਨ ਸਤਿਗੁਰੂ ਕੋਲ ਵੇਚ ਦਿੱਤਾ ਹੈ ? ਜੇ ਅਸੀਂ ਸਤਿਗੁਰੂ ਕੋਲ ਮਨ ਵੇਚ ਦਿੱਤਾ ਹੈ ਤਾਂ ਫਿਰ ਅਸੀਂ ਨਿੰਦਾ ਨਹੀਂ ਕਰ ਸਕਦੇ। ਜੇ ਅਸੀਂ ਸਤਿਗੁਰੂ ਕੋਲ ਮਨ ਵੇਚ ਦਿੱਤਾ ਹੈ ਤਾਂ ਫਿਰ ਅਸੀਂ ਝੂਠ ਨਹੀਂ ਬੋਲ ਸਕਦੇ। ਜੇ ਅਸੀਂ ਸਤਿਗੁਰੂ ਕੋਲ ਮਨ ਵੇਚ ਦਿੱਤਾ ਹੈ ਫਿਰ ਤਾਂ-

*ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥*

(ਅੰਗ ੬੭੧)

ਜੇ ਅਸੀਂ ਸਤਿਗੁਰੂ ਕੋਲ ਮਨ ਵੇਚ ਦਿੱਤਾ ਹੈ ਫਿਰ ਤਾਂ-

*ਬਿਸਰਿ ਗਈ ਸਭ ਤਾਤਿ ਪਰਾਈ॥ ਜਬ ਤੇ ਸਾਧ ਸੰਗਤਿ ਮੋਹਿ ਪਾਈ॥*
*ਨਾ ਕੋ ਬੈਰੀ ਨਹਿ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥*

ਜਿੰਨੀ ਦੇਰ ਮਨ ਸਾਡਾ ਹੈ, ਉੱਨੀ ਦੇਰ ਕਾਰਜ ਰਾਸ ਨਹੀਂ ਹੋਣਾ। ਜਦੋਂ ਮਨ ਗੁਰੂ ਦਾ ਹੋ ਗਿਆ, ਉਦੋਂ ਅਸੀਂ ਸਭ ਕੁਝ ਨਹੀਂ ਕਰ ਸਕਣਾ। ਫਿਰ ਅਜਿਹਾ ਨਹੀਂ ਹੈ ਕਿ ਸਤਿਗੁਰੂ ਨੂੰ ਮਨ ਦੇ ਕੇ ਸਿੱਖ ਕਹੇ ਕਿ ਆਉ ਸ਼ਰਾਬ ਪੀਂਦੇ ਹਾਂ। ਅਜਿਹਾ ਤਾਂ ਹੋ ਸਕਦਾ ਹੈ ਕਿ ਮਨ ਸਤਿਗੁਰੂ ਦੇ ਕੋਲ ਵੇਚ ਕੇ ਸਿੱਖ ਗੁਰੂ ਦਾ ਹੋ ਕੇ ਘਰ ਵਿਚ ਰਹਿੰਦਿਆਂ ਇਸ ਤਰ੍ਹਾਂ ਰਹੇ ਜਿਵੇਂ-

*ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥*
*ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥*

(ਅੰਗ ੯੩੮)

ਭਵ ਸਾਗਰ ਜਾਣਦੇ ਹੋ ਕਿਹੜਾ ਹੈ ? ਜਿੰਨੀ ਦੇਰ ਤੱਕ ਸਾਨੂੰ ਉਸ ਸਮੁੰਦਰ ਦਾ ਪਤਾ

ਨਹੀਂ, ਅਸੀਂ ਤਰਾਂਗੇ ਕਿਵੇਂ ? ਪਹਿਲਾਂ ਉਸ ਸੰਸਾਰ ਨੂੰ ਸਮਝਣਾ ਪਵੇਗਾ, ਜਿਸ ਤੋਂ ਪਾਰ ਜਾਣਾ ਹੈ। ਜਿਸ ਸੰਸਾਰ ਤੋਂ ਅਸੀਂ ਪਾਰ ਹੋਣਾ ਹੈ, ਉਸ ਦੇ ਵਿਚ ਜਿਹੜਾ ਜਲ ਹੈ ਉਹ ਹੈ ਭਉ ਦਾ ਜਲ। ਅਸੀਂ ਆਪਣੇ ਅੰਦਰ ਸੰਕਲਪ ਇਕੱਠੇ ਕੀਤੇ ਹਨ ਕਿ ਮੈਂ ਇਹ ਕਰਨਾ ਹੈ, ਮੈਂ ਮਕਾਨ ਬਣਾਉਣਾ ਹੈ। ਕਿੰਨਾ ਕੁਝ ਅਸੀਂ ਸੰਜੋ ਕੇ ਇਕ ਬਹੁਤ ਵੱਡਾ ਸੰਸਾਰ ਬਣਾ ਕੇ ਬੈਠੇ ਹਾਂ। ਉਸ ਸੰਸਾਰ ਤੋਂ ਅਸੀਂ ਪਾਰ ਜਾਣਾ ਹੈ। ਜਿਹੜਾ ਅਸੀਂ ਸੰਸਾਰ ਸਾਗਰ ਬਣਾਇਆ ਹੈ, ਉਸ ਸੰਸਾਰ ਤੋਂ ਅਸੀਂ ਪਾਰ ਨਹੀਂ ਜਾ ਸਕਦੇ, ਗੁਰੂ ਹੀ ਉਸ ਸਾਗਰ ਤੋਂ ਪਾਰ ਲਿਜਾਏਗਾ। ਗੁਰੂ ਸਾਡੇ ਭਰਮ ਦੇ ਪਰਦੇ ਤੋੜੇਗਾ। ਗੁਰੂ ਇਕ ਇਕ ਗੱਲ ਤੋਂ ਟੋਕੇਗਾ। ਗੁਰੂ ਕੋਈ ਲਿਹਾਜ਼ ਨਹੀਂ ਕਰਦਾ। ਗੁਰੂ ਨੇ ਇਹ ਤਾਂ ਕਿਹਾ ਹੈ ਕਿ ਜਿਹੜੇ ਮੇਰੀ ਬਾਣੀ ਪੜ੍ਹਨ ਵਾਲੇ ਹਨ ਸਭ ਤਰ ਜਾਣ। ਗੁਰੂ ਨੇ ਅਜਿਹੇ ਬਚਨ ਕਹੇ ਹਨ–

*ਰੇ ਜਨ ਮਨੁ ਮਾਧਉ ਸਿਉ ਲਾਈਐ॥*
*ਚਤੁਰਾਈ ਨ ਚਤੁਰਭੁਜ ਪਾਈਐ॥*

(ਅੰਗ ੩੨੪)

ਆਪਣੇ ਮਨ ਨੂੰ ਉਸ ਮਾਇਆਪਤੀ ਪ੍ਰਮਾਤਮਾ ਨਾਲ ਜੋੜ। ਤੇਰੀ ਚਤੁਰਾਈ ਨਾਲ ਉਸ ਨੇ ਤੈਨੂੰ ਪ੍ਰਾਪਤ ਨਹੀਂ ਹੋਣਾ। ਪਰ ਮਨੁੱਖ ਗੁਰੂ ਦੀ ਗੱਲ ਵੱਲ ਧਿਆਨ ਨਹੀਂ ਦਿੰਦਾ। ਇਹ ਇਕ ਗੱਲ ਤਾਂ ਕਹੀ ਜਾਂਦਾ ਹੈ ਕਿ ਮੈਂ ਨਿਰੰਕਾਰ ਨੂੰ ਮਿਲਣਾ ਹੈ, ਮੈਂ ਸ਼ਬਦ ਸੁਰਤ ਦਾ ਮੇਲ ਕਰਨਾ ਹੈ। ਨਾ ਇਸ ਨੂੰ ਸ਼ਬਦ ਦਾ ਪਤਾ ਹੈ, ਨਾ ਇਸ ਨੂੰ ਸੁਰਤ ਦਾ ਪਤਾ ਹੈ ਤਾਂ ਮੇਲ ਕੀ ਕਰੇਗਾ। ਸ਼ਬਦ ਦਾ ਸੰਬੰਧ ਜਿੱਥੇ ਸਾਡੀ ਸੁਰਤ ਨਾਲ ਹੈ, ਉੱਥੇ ਸਾਡੇ ਹਰ ਕਰਮ ਨਾਲ ਹੈ। ਸਾਡੀ ਸਿਮਰਤੀ ਨਾਲ ਹੈ। ਸ਼ਬਦ ਸੁਰਤ ਦਾ ਮੇਲ ਉਦੋਂ ਹੋਵੇਗਾ ਜਿਵੇਂ ਇਕ ਮਾਂ ਦਾ ਨੌਜਵਾਨ ਪੁੱਤਰ ਮਰ ਜਾਏ ਤੇ ਉਹ 40–50 ਸਾਲ ਬਾਅਦ ਇਕ ਕੋਨੇ ਵਿਚ ਬੈਠੀ ਰੋਈ ਜਾਂਦੀ ਹੈ। ਉਸ ਦੀਆਂ ਸਖੀਆਂ ਉਸ ਨੂੰ ਪੁੱਛਦੀਆਂ ਹਨ ਕਿ ਕਿਉਂ ਰੋਂਦੀ ਹੈਂ ? ਤਾਂ ਕਹਿੰਦੀ ਹੈ ਕਿ ਕਾਸ਼ ! ਅੱਜ ਮੇਰਾ ਪੁੱਤਰ ਹੁੰਦਾ। ਉਸ ਦੇ ਅੰਦਰ ਉਹ ਵੱਸਿਆ ਹੈ। ਉਹ ਉਸ ਨੂੰ ਤਿਆਗ ਨਹੀਂ ਸਕਦੀ। ਉਹ ਜਿੱਥੇ ਵੀ ਬੈਠਦੀ ਹੈ, ਉੱਥੇ ਹੀ ਰੋਂਦੀ ਹੈ। ਜਿਵੇਂ ਬਾਣੀ ਨੇ ਕਿਹਾ ਹੈ ਕਿ ਉਹ ਉਦੋਂ ਪ੍ਰਾਪਤ ਹੋਵੇਗਾ ਜਦੋਂ–

*ਸਹਜਿ ਸਮਾਨਾ ਭੀਤਰੇ ਛੋਡਿਆ ਨਹ ਜਾਇ॥* (ਅੰਗ ੮੦੮)

ਕਿੰਨੀ ਦੇਰ ਤੱਕ ਇੱਥੇ ਪੜ੍ਹਿਆ ਪਰ ਉੱਥੇ ਜਾ ਕੇ ਭੁੱਲ ਗਏ, ਫਿਰ ਕੀ ਮੇਲ ਹੋਵੇਗਾ। ਜਿੰਨੀ ਦੇਰ ਉਹ ਯਾਦ ਵਿਚ ਵੱਸਦਾ ਨਹੀਂ, ਜਿਵੇਂ ਕਿਸੇ ਦਾ ਸੁੰਦਰ ਸਰੂਪ ਦੇਖ ਲਉ ਤਾਂ ਉਹ ਯਾਦ ਵਿਚ ਵੱਸ ਜਾਂਦਾ ਹੈ।

ਗੁਰਬਾਣੀ ਸਾਨੂੰ ਕਹਿੰਦੀ ਹੈ ਪਿਆਰਿਆ ! ਤੈਨੂੰ ਨਾਮ ਨਾਲ ਜੁੜਨਾ ਪਵੇਗਾ। ਨਾਮ ਦਾ ਮਤਲਬ ਹੈ ਈਸ਼ਵਰ। ਉਹ ਵਿਅਕਤੀ ਨਹੀਂ, ਉਹ ਸ਼ਕਤੀ ਹੈ। ਉਸ ਸ਼ਕਤੀ ਦੇ ਅਧੀਨ ਤਮਾਮ ਸ਼ਕਤੀਆਂ ਹਨ। ਉਹਨਾਂ ਤਮਾਮ ਸ਼ਕਤੀਆਂ ਨੂੰ ਲੈ ਕੇ ਉਹ ਤੁਹਾਡੇ ਅੰਦਰ ਬੈਠਾ ਹੈ।

ਉਸ ਨੂੰ ਆਪਣੇ ਅੰਦਰੋਂ ਦੇਖਣਾ ਹੈ। ਬਾਹਰ ਬਾਅਦ ਵਿਚ ਦਿੱਸੇਗਾ। ਜਦੋਂ ਅੰਦਰੋਂ ਦੇਖ ਲਉਗੇ ਫਿਰ ਜਾਗ ਖੁੱਲ੍ਹ ਜਾਂਦੀ ਹੈ। ਪਤਾ ਚੱਲੇਗਾ ਕਿ ਇਹ ਤਾਂ ਮੇਰੇ ਅੰਦਰ ਪਹਿਲਾਂ ਹੀ ਸੀ। ਮੈਂ ਹੀ ਭੁੱਲਿਆ ਹੋਇਆ ਸੀ। ਅੱਜ ਇਹ ਕਹਿੰਦਾ ਹੈ ਕਿ ਮੈਂ ਪ੍ਰਮਾਤਮਾ ਨੂੰ ਲੱਭਦਾ ਹਾਂ। ਨਹੀਂ, ਤੂੰ ਗਵਾਚਿਆ ਹੈਂ, ਪ੍ਰਮਾਤਮਾ ਤਾਂ ਪਹਿਲਾਂ ਹੀ ਮੌਜੂਦ ਹੈ। ਸਤਿਗੁਰੂ ਕਹਿੰਦੇ ਹਨ-

*ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ॥*
*ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ॥*

(ਅੰਗ ੨੯੬)

ਫਿਰ ਤੂੰ ਉਹ ਨਿਰੰਕਾਰ ਨੂੰ ਜਿੱਥੇ ਗੁਰੂ ਕਹਿੰਦਾ ਹੈ ਉਥੇ ਦੇਖਣ ਦੀ ਕੋਸ਼ਿਸ਼ ਕਰ। ਯਾਦ ਰੱਖਿਉ, ਉਸ ਨੂੰ ਆਵਾਜ਼ਾਂ ਮਾਰਨੀਆਂ ਪੈਣਗੀਆਂ। ਉਸ ਦੀ ਪ੍ਰਾਪਤੀ ਕਿਵੇਂ ਹੈ ? ਕਿੱਥੋਂ ਸ਼ੁਰੂ ਕਰੀਏ ਕਿ ਉਹ ਮਿਲ ਜਾਏ ? ਕਿਉਂਕਿ ਜਿੱਥੋਂ ਅਸੀਂ ਸ਼ੁਰੂ ਕਰਦੇ ਹਾਂ, ਸਾਨੂੰ ਪਤਾ ਨਹੀਂ ਚੱਲਦਾ। ਸਤਿਗੁਰੂ ਪਾਤਿਸ਼ਾਹ ਪਾਵਨ ਬਾਣੀ ਵਿਚ ਕਹਿੰਦੇ ਹਨ-

*ਰੇ ਮਨ ਰਾਮ ਸਿਉ ਕਰਿ ਪ੍ਰੀਤਿ॥*

(ਅੰਗ ੬੩੧)

ਅਸੀਂ ਉਸ ਦੇ ਨਾਲ ਪ੍ਰੀਤ ਪਾਉਣੀ ਹੈ। ਕਿਉਂਕਿ-

ਦੁਨੀਆਂ ਵਿਚ ਜੇਕਰ ਕੋਈ ਚੰਗੀ ਪ੍ਰੀਤ ਹੈ ਤਾਂ ਉਹ ਉਸ ਦੀ ਪ੍ਰੀਤ ਹੈ। ਕਿਵੇਂ ਪਏਗੀ ?-

*ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ॥*

(ਅੰਗ ੭੪੬)

*ਜਪਿ ਮਨ ਗੋਬਿੰਦ ਏਕੈ ਅਵਰੁ ਨਹੀ ਕੋ ਲੇਖੈ*
*ਸੰਤ ਲਾਗੁ ਮਨਹਿ ਛਾਡੁ ਦੁਬਿਧਾ ਕੀ ਕੁਰੀਆ॥*

(ਅੰਗ ੭੪੬)

ਇਹ ਰਸਤਾ ਹੈ। ਆਪਣੇ ਅੰਦਰ ਉਸ ਪ੍ਰਮਾਤਮਾ ਦਾ ਧਿਆਨ ਧਰਨਾ ਹੈ। ਰੱਬ ਦੇ ਪਿਆਰਿਆਂ ਦੀ ਸੰਗਤ ਕਰਨੀ ਹੈ। ਮਨ ਵਿਚੋਂ ਦੁਬਿਧਾ ਦੂਰ ਕਰਨੀ ਹੈ-

*ਦੁਬਿਧਾ ਬਉਰੀ ਮਨੁ ਬਉਰਾਇਆ॥*

(ਅੰਗ ੧੩੪੨)

*ਦੁਬਿਧਾ ਵਿਚਿ ਬੈਰਾਗੁ ਨ ਹੋਵੀ ਜਬ ਲਗੁ ਦੂਜੀ ਰਾਈ॥*

(ਅੰਗ ੬੩੪)

ਸਤਿਗੁਰੂ ਕਹਿੰਦੇ ਹਨ ਕਿ ਉਹ ਈਸ਼ਵਰ ਰੌਸ਼ਨੀ ਹੈ। ਉਸ ਰੌਸ਼ਨੀ ਵਿਚ ਤੁਸੀਂ ਨਹੀਂ

ਦੇਖ ਸਕੋਗੇ, ਉਹ ਰੌਸ਼ਨੀ ਹੀ ਦੇਖੇਗੀ। ਤੁਸੀਂ ਸੋਚਦੇ ਹੋ ਅੱਖਾਂ ਦੇਖਦੀਆਂ ਹਨ। ਨਹੀਂ, ਅੱਖਾਂ ਦੇਖਦੀਆਂ ਨਹੀਂ। ਨਾ ਕੰਨ ਸੁਣਦੇ ਹਨ, ਨਾ ਰਸਨਾ ਬੋਲਦੀ ਹੈ, ਨਾ ਦਿਮਾਗ਼ ਸੋਚਦਾ ਹੈ, ਨਾ ਹੱਥ ਕਰਦੇ ਹਨ, ਨਾ ਪੈਰ ਚੱਲਦੇ ਹਨ। ਇਹ ਸਭ ਖੇਡ ਹੋ ਰਹੀ ਹੈ, ਜਿਸ ਨੂੰ ਅਸੀਂ ਨਹੀਂ ਸਮਝੇ। ਅੱਖਾਂ ਵਿਚ ਬੈਠ ਕੇ ਦੇਖਣ ਵਾਲਾ ਉਹ ਆਪ ਹੈ। ਕੰਨਾਂ ਵਿਚ ਬੈਠ ਕੇ ਸੁਣਨ ਵਾਲਾ ਉਹ ਆਪ ਹੈ। ਰਸਨਾ ਵਿਚ ਬੈਠ ਕੇ ਬੋਲਣ ਵਾਲਾ ਉਹ ਆਪ ਹੈ। ਦਿਮਾਗ਼ ਵਿਚ ਬੈਠ ਕੇ ਸੋਚਣ ਵਾਲਾ ਉਹ ਆਪ ਹੈ। ਨਹੀਂ ਤਾਂ ਜਦੋਂ ਬੰਦਾ ਮ੍ਰਿਤਕ ਹੋ ਜਾਂਦਾ ਹੈ ਤਾਂ ਨਾ ਇਸ ਦਾ ਦਿਮਾਗ਼ ਕਿਤੇ ਗਿਆ, ਨਾ ਅੱਖਾਂ ਕਿਤੇ ਗਈਆਂ, ਨਾ ਜ਼ਬਾਨ ਕਿਤੇ ਗਈ, ਨਾ ਕੰਨ ਕਿਤੇ ਗਏ। ਇਸ ਦੇ ਪਿਆਰੇ ਕਹਿੰਦੇ ਹਨ ਕਿ ਇਕ ਵਾਰੀ ਤਾਂ ਉੱਠ ਕੇ ਬੈਠ। ਜੇ ਸੁਣਦਾ ਹੁੰਦਾ ਤਾਂ ਉੱਠ ਕੇ ਬੈਠ ਜਾਂਦਾ। ਕੰਨ ਨਹੀਂ ਸੁਣਦੇ। ਜਿਹੜਾ ਬੈਠਾ ਦੇਖਦਾ ਸੀ ਉਹ ਚਲਾ ਗਿਆ।

ਅਸੀਂ ਪ੍ਰਭੂ ਨਾਲ ਸਾਂਝ ਪਾਉਣੀ ਹੈ। ਸਾਂਝ ਪਾਉਣ ਲਈ ਸਾਡੇ ਕੋਲ ਦੋ ਸਾਧਨ ਹਨ। ਕਿਹੜੇ ? ਅੱਖਾਂ ਰੂਪ ਦੇਖਦੀਆਂ ਹਨ। ਰਸਨਾ ਬੋਲਦੀ ਹੈ। ਕੰਨ ਸੁਣਦੇ ਹਨ। ਨਾਸਿਕਾ ਸੁਗੰਧੀ ਲੈਂਦੀ ਹੈ। ਸਤਿਗੁਰੂ ਨੇ ਕਿਹਾ ਹੈ-

*ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ॥*

(ਅੰਗ ੬੩੧)

ਸਭ ਤੋਂ ਪਹਿਲਾਂ ਆਪਣੀ ਜ਼ਬਾਨ ਨਾਲ ਉਸ ਦੇ ਨਾਮ ਨੂੰ ਉਚਾਰਨ ਕਰਨਾ ਹੈ। ਜੋ ਤੁਸੀਂ ਰਸਨਾ ਨਾਲ ਜਪਦੇ ਹੋ, ਗੁਰੂ ਸਾਹਿਬ ਕਹਿੰਦੇ ਹਨ ਕਿ ਉਹਨਾਂ ਬਚਨਾਂ ਨੂੰ ਸਮਝਣਾ ਹੈ। ਜੇ ਕੰਨਾਂ ਨਾਲ ਉਸ ਦੇ ਬਚਨ ਸੁਣਨੇ ਹਨ ਤਾਂ ਉਹ ਉਸ ਦੀ ਉਸਤਤ ਹੈ। ਜਦੋਂ ਸਾਡੀ ਰਸਨਾ ਉਸ ਦੇ ਨਾਮ ਨੂੰ ਉਚਾਰਨ ਕਰਦੀ ਹੈ ਅਤੇ ਅਸੀਂ ਬੋਲਦੇ ਹਾਂ ਵਾਹਿਗੁਰੂ ਤਾਂ ਉਹ ਸਾਡੇ ਕੰਨ ਸੁਣਨ। ਫਿਰ ਤੁਹਾਡਾ ਮਨ ਕਿਤੇ ਦੌੜ ਕੇ ਨਹੀਂ ਜਾਏਗਾ। ਜਦੋਂ ਰਸਨਾ ਰਾਮ ਦੇ ਰੰਗ ਵਿਚ ਰਮ ਗਈ ਤਾਂ ਯਾਦ ਰੱਖਿਓ ਕਿ ਜਿੱਥੇ ਰਾਮ ਦਾ ਰੰਗ ਧੱਸ ਗਿਆ, ਉੱਥੇ ਦੁਬਾਰਾ ਕੁਝ ਹੋਰ ਨਹੀਂ ਧੱਸ ਸਕਦਾ। ਗੁਰੂ ਸਾਹਿਬ ਕਹਿੰਦੇ ਹਨ ਕਿ ਜਪਦਿਆਂ-ਜਪਦਿਆਂ ਜਦੋਂ ਰਸਨਾ ਨਾਮ ਨਾਲ ਭਿੱਜ ਗਈ ਤਾਂ ਉਹ ਨਾਮ ਤੁਹਾਡੀ ਰਸਨਾ 'ਤੇ ਨਹੀਂ ਟਿੱਕੇਗਾ, ਬਸ ਸਰਕ ਜਾਏਗਾ। ਸਰਕ ਦਾ ਅਰਥ ਹੈ ਅੱਗੇ ਤੁਰ ਜਾਏਗਾ ਤੇ ਪਹੁੰਚੇਗਾ ਸਿੱਧਾ ਕੰਠ ਵਿਚ। ਫਿਰ ਕੰਠ ਵਿਚ ਤੁਸੀਂ ਨਾਮ ਜਪੋਗੇ। ਸਤਿਗੁਰੂ ਕਹਿੰਦੇ ਹਨ ਕਿ ਜਦੋਂ ਕੰਠ ਪ੍ਰਮਾਤਮਾ ਦੇ ਨਾਮ ਨਾਲ ਭਿੱਜ ਜਾਂਦਾ ਹੈ ਤਾਂ ਫਿਰ ਉੱਥੇ ਵੀ ਨਾਮ ਟਿੱਕਦਾ ਨਹੀਂ। ਫਿਰ ਹੋਰ ਅੱਗੇ ਜਾਂਦਾ ਹੈ, ਜਿਸ ਨੂੰ ਤੁਸੀਂ ਹਿਰਦਾ ਕਹਿੰਦੇ ਹੋ।

ਅਸੀਂ ਜਿਹੜੀ ਗੱਲ ਅੱਜ ਕਰਦੇ ਹਾਂ, ਉਹ ਸਾਡਾ ਢੰਗ ਤਰੀਕਾ ਗ਼ਲਤ ਹੈ। ਅਸੀਂ ਕਹਿੰਦੇ ਹਾਂ ਕਿ ਮੈਂ ਸੁਆਸ-ਸੁਆਸ ਜਪਣਾ ਚਾਹੁੰਦਾ ਹਾਂ। ਤੇਰੇ ਉੱਪਰ ਕੋਈ ਸਵਾਲ ਕਰਕੇ ਪੁੱਛੇ ਕਿ ਤੈਨੂੰ ਸੁਆਸ ਲੈਣ ਦਾ ਯਾਦ ਰਹਿਣਾ ਹੈ ? ਜੇ ਤੈਨੂੰ ਸੁਆਸ ਲੈਣ ਦਾ ਹੀ ਯਾਦ ਨਹੀਂ ਤਾਂ ਤੈਨੂੰ ਪ੍ਰਮਾਤਮਾ ਦੀ ਯਾਦ ਕਿਵੇਂ ਆਵੇਗੀ। ਜਦੋਂ ਤੇਰੇ ਅੰਦਰ ਨਾਮ ਚਲਿਆ

ਗਿਆ, ਫਿਰ ਤੈਨੂੰ ਸੁਆਸ-ਸੁਆਸ ਸਿਮਰਨ ਕਰਨ ਦੀ ਲੋੜ ਨਹੀਂ, ਉਹ ਆਪਣੇ ਆਪ ਹੀ ਹੋਵੇਗਾ। ਅਜੇ ਤਾਂ ਅੱਧ ਵਿਚ ਪਹੁੰਚੇ ਹੋ। ਜਦੋਂ ਨਾਮ ਜਪਦਿਆਂ-ਜਪਦਿਆਂ ਹਿਰਦੇ ਦੇ ਤਲ ਦਾ ਜੀਵਨ ਹੋ ਗਿਆ ਤਾਂ ਫਿਰ ਅੱਜ ਪੈਸੇ ਖ਼ਾਤਰ ਝੂਠ ਬੋਲਦੇ ਹੋ, ਫਿਰ ਹਿਰਦੇ ਦੇ ਤਲ 'ਤੇ ਜਾ ਕੇ ਅਜਿਹਾ ਨਹੀਂ ਕਰ ਸਕੋਗੇ। ਤੁਹਾਡੇ ਵਿਚ ਅਜਿਹਾ ਕਰਨ ਦੀ ਸ਼ਕਤੀ ਨਹੀਂ ਰਹੇਗੀ। ਤੁਹਾਡੀ ਆਤਮਾ ਝੰਜੋੜੀ ਜਾਏਗੀ। ਫਿਰ ਤੁਸੀਂ ਕੁਝ ਦੇ ਕੇ ਖ਼ੁਸ਼ ਹੋਵੋਗੇ। ਉਦੋਂ ਸਮਝਿਆ ਜਾ ਸਕਦਾ ਹੈ ਕਿ ਹਾਂ, ਹੁਣ ਗੁਰਸਿੱਖ ਦਾ ਜੀਵਨ ਬਦਲ ਗਿਆ ਹੈ। ਜਦੋਂ ਹਿਰਦਾ ਨਾਮ ਨਾਲ ਭਿੱਜ ਗਿਆ, ਫਿਰ ਅੱਗੇ ਨਾਭੀ ਵਿਚ ਜਾਏਗਾ। ਨਾਭੀ ਆਖ਼ਰੀ ਸਟੇਜ ਹੈ। ਫਿਰ ਤੁਸੀਂ ਇਹ ਨਹੀਂ ਕਹਿ ਸਕਦੇ ਕਿ ਮੈਂ ਸੁਆਸ-ਸੁਆਸ ਸਿਮਰਨਾ ਹੈ, ਜਪਣਾ ਹੈ। ਤੁਸੀਂ ਜੇਕਰ ਕੁਝ ਕਰਨਾ ਚਾਹੁੰਦੇ ਹੋ ਤਾਂ ਕੇਵਲ ਆਪਣੇ ਨਾਮ ਨੂੰ ਇਕਾਗਰ ਕਰੋ।

*ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥*
*ਸਾਵਧਾਨ ਏਕਾਗਰ ਚੀਤ॥* (ਸੁਖਮਨੀ ਸਾਹਿਬ)

ਜਿੰਨੀ ਦੇਰ ਤੱਕ ਇਕਾਗਰ ਨਹੀਂ ਹੁੰਦੇ, ਜਿੰਨੀ ਦੇਰ ਤੱਕ ਸਾਵਧਾਨਤਾ ਵਿਚ ਨਹੀਂ ਆਉਂਦੇ, ਜਿੰਨੀ ਦੇਰ ਤੱਕ ਰਸਨਾ ਜਪਦੀ ਹੈ ਪਰ ਜਾਪ ਅੱਗੇ ਤੱਕ ਨਹੀਂ ਪਹੁੰਚਿਆ, ਉੱਨੀ ਦੇਰ ਤੱਕ ਕੁਝ ਬਦਲੇਗਾ ਨਹੀਂ। ਉਸ ਦੇ ਬਦਲਣ ਲਈ ਇਕੋ ਤਰੀਕਾ ਹੈ-

*ਸ੍ਰਵਨ ਗੋਬਿੰਦ ਗੁਨ ਸੁਨਉ ਅਰੁ ਗਾਉ ਰਸਨਾ ਗੀਤਿ॥*
(ਅੰਗ ੬੩੧)

ਰੱਬ ਦੇ ਪਿਆਰਿਆਂ ਦੀ ਸੰਗਤ ਵਿਚ ਜਾ ਕੇ ਬੈਠਣਾ ਪਏਗਾ। ਗੁਰੂ ਕੋਲ ਨਿਤਾ ਪ੍ਰਤੀ ਆ ਕੇ ਬੇਨਤੀ ਕਰੋ। ਯਾਦ ਰੱਖੋ, ਕਦੀ ਕਦੀ ਬਾਣੀ ਨਾਲ ਆਪਣੇ ਮਨ ਨੂੰ ਘਸਾਇਆ ਕਰੋ। ਪ੍ਰਮਾਤਮਾ ਨੇ ਆਪਣਾ ਆਪਾ ਸਤਿਗੁਰੂ ਵਿਚ ਟਿਕਾਇਆ ਹੈ। ਸਤਿਗੁਰੂ ਸਾਨੂੰ ਜਿਸ ਜਗ੍ਹਾ ਦਾ ਪਤਾ ਨਹੀਂ, ਉੱਥੇ ਸਾਨੂੰ ਗੁਰੂ ਲੈ ਕੇ ਜਾਏਗਾ। ਗੁਰਮਤਿ ਦੇ ਰਸਤੇ ਚੱਲ ਕੇ ਸਭ ਬਦਲ ਜਾਏਗਾ-

*ਹਰਿ ਕਾ ਸੇਵਕੁ ਸੋ ਹਰਿ ਜੇਹਾ॥*
*ਭੇਦੁ ਨ ਜਾਣਹੁ ਮਾਣਸ ਦੇਹਾ॥* (ਅੰਗ ੧੦੭੬)

ਅਜਿਹਾ ਬਣਨਾ ਪਵੇਗਾ। ਆਪਣੇ ਅੰਦਰੋਂ ਸਿੱਖ ਬਣਨ ਦਾ ਯਤਨ ਕਰੋ।



# ਨਿਮਖ ਸਿਮਰਤ ਜਿਤੁ ਛੂਟੈ

ਸਿਮਰਨ ਮਨੁੱਖ ਨੂੰ ਉੱਚੇ ਮੰਡਲਾਂ ਵਿਚ ਲੈ ਜਾਂਦਾ ਹੈ। ਸਿਮਰਨ ਮਨੁੱਖ ਦੇ ਅੰਦਰ ਬੁਰਿਆਈਆਂ ਨੂੰ ਧੋ ਸਕਦਾ ਹੈ। ਸਿਮਰਨ ਮਨੁੱਖ ਦੇ ਮਨ ਨੂੰ ਨਿਰਮਲ ਕਰਦਾ ਹੈ। ਸਿਮਰਨ ਮਨੁੱਖ ਦੇ ਅੰਦਰ ਨਿਮਰਤਾ ਪੈਦਾ ਕਰਦਾ ਹੈ। ਸਿਮਰਨ ਦੀ ਮਹਿਮਾ ਜੇਕਰ ਕੋਈ ਕਹਿਣਾ ਚਾਹੇ ਤਾਂ ਕਹੀ ਨਹੀਂ ਜਾ ਸਕਦੀ। ਸਿਮਰਨ ਕਰਦਿਆਂ ਮਾਨੋ ਜਿਸ ਜਗ੍ਹਾ 'ਤੇ ਬੈਠੇ ਹੋ, ਉਹ ਬਹਿਸ਼ਤ ਬਣ ਜਾਂਦੀ ਹੈ। ਗੁਰੂ ਪਾਤਿਸ਼ਾਹ ਨੇ ਬਚਨ ਕਹੇ ਹਨ-

*ਕੀਰਤਨੁ ਨਿਰਮੋਲਕ ਹੀਰਾ॥*

(ਅੰਗ ੮੯੩)

ਕੀਰਤਨ ਦਾ ਅਰਥ ਹੈ ਕੀਰਤੀ ਕਰਨੀ। ਉਸ ਦਾ ਜਸ ਕਰਨਾ। ਸਿਮਰਨ ਵੀ ਉਸ ਦੀ ਯਾਦ ਹੈ। ਕੀਰਤਨ ਵੀ ਉਸ ਦੀ ਯਾਦ ਹੈ।

*ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥*

(ਅੰਗ ੭੪੭)

ਸਤਿਗੁਰੂ ਕਹਿੰਦੇ ਹਨ-

*ਕੀਰਤਨੁ ਨਿਰਮੋਲਕ ਹੀਰਾ॥*
*ਆਨੰਦ ਗੁਣੀ ਗਹੀਰਾ॥*

(ਅੰਗ ੮੯੩)

ਕੀਰਤਨ ਕਰਨ ਨਾਲ, ਸਿਮਰਨ ਕਰਨ ਨਾਲ ਮਨੁੱਖ ਨੂੰ ਆਨੰਦ ਦੀ ਪ੍ਰਾਪਤੀ ਹੁੰਦੀ ਹੈ। ਆਨੰਦ ਪਹਿਲਾਂ ਜਾਣਿਆ ਜਾਏਗਾ, ਮਾਣੋਗੇ ਬਾਅਦ ਵਿਚ। ਸਿਮਰਨ ਤੇ ਕੀਰਤਨ ਦੋਵੇਂ ਹੀ ਆਨੰਦ ਪ੍ਰਦਾਨ ਕਰਦੇ ਹਨ, ਪਰੰਤੂ ਗੱਲ ਮਨੁੱਖ ਦੇ ਧਿਆਨ 'ਤੇ ਨਿਰਭਰ ਕਰਦੀ ਹੈ। ਜੇਕਰ ਧਿਆਨ ਮਗਨ ਹੈ ਕੀਰਤਨ ਵਿਚ, ਸਿਮਰਨ ਵਿਚ ਤਾਂ ਸਿਮਰਨ ਤੇ ਕੀਰਤੀ ਪ੍ਰਮਾਤਮਾ ਤੱਕ ਜਾਣ ਦੀ ਸੇਧ ਬਣ ਜਾਂਦੀ ਹੈ। ਜੇਕਰ ਮਨੁੱਖ ਕੇਵਲ ਰਸਨਾ ਨਾਲ ਉਚਾਰਨ ਕਰਦਾ ਹੈ ਤੇ ਉਸ ਦੇ ਧਿਆਨ ਵਿਚ ਉਸਦੀ ਯਾਦ ਨਹੀਂ, ਉਸ ਦੀ ਯਾਦ ਵਿਚ ਉਹ ਨਾਮ ਨਹੀਂ ਵੱਸਿਆ ਤਾਂ ਫਿਰ ਉਹ ਅਜਿਹਾ ਹੈ ਕਿ ਇਕੋ ਥਾਂ 'ਤੇ ਚੱਕਰ ਕੱਟੀ ਜਾਏਗਾ, ਅੱਗੇ ਨਹੀਂ ਜਾ ਸਕਦਾ।

ਸਾਹਿਬ ਗੁਰੂ ਨਾਨਕ ਦੇਵ ਜੀ ਨੇ ਸਾਨੂੰ ਜੋ ਕੁਝ ਸਿਖਾਇਆ ਹੈ, ਉਹ ਧਿਆਨ ਦੀ ਪ੍ਰਕਿਰਿਆ ਹੈ। ਜਿੱਥੇ ਜੋਗੀ ਲੋਕ ਧਿਆਨ ਲਾਉਂਦੇ ਹਨ, ਉੱਥੇ ਗੁਰਸਿੱਖ ਨੇ ਵੀ ਧਿਆਨ ਲਾਉਣਾ ਹੈ। ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਵਿਚ ਜਦੋਂ ਜੋਗੀਆਂ ਦਾ ਬਹੁਤ ਬੋਲਬਾਲਾ ਸੀ। ਬੜੇ-ਬੜੇ ਰਾਜੇ ਰਾਜ-ਭਾਗ ਛੱਡ ਕੇ ਗੋਰਖ ਦੇ ਚੇਲੇ ਬਣ ਗਏ। ਉਹਨਾਂ ਨੂੰ ਗੋਰਖ ਨੇ ਧਿਆਨ ਤਾਂ ਸਿਖਾਇਆ, ਪਰ ਧਿਆਨ ਵਿਚ ਦੇਖਣਾ ਕੀ ਹੈ, ਧਿਆਨ ਨਾਲ ਆਨੰਦ ਪ੍ਰਾਪਤ ਕਿਵੇਂ ਕਰਨਾ ਹੈ, ਇਹ ਪ੍ਰਾਪਤੀ ਉਹਨਾਂ ਨੂੰ ਨਾ ਹੋਈ। ਉਹ ਰਿੱਧੀਆਂ ਸਿੱਧੀਆਂ ਦੇ ਮਾਲਕ ਤਾਂ ਹੋ ਗਏ। ਉਹ ਆਕਾਸ਼ ਵਿਚ ਜੋਗ ਬਲ ਨਾਲ ਉੱਡ ਲੈਂਦੇ। ਉਹ ਥੋੜ੍ਹੀ ਚੀਜ਼ ਨੂੰ ਹਜ਼ਾਰਾਂ ਲੋਕਾਂ ਵਿਚ ਵਰਤਾ ਦਿੰਦੇ। ਉਹ ਆਪਣੀ ਰਸਨਾ ਤੋਂ ਜੋ ਬਚਨ ਕਰਦੇ, ਪੂਰਾ ਹੋ ਜਾਂਦਾ। ਰਿੱਧੀਆਂ ਸਿੱਧੀਆਂ ਦੇ ਮਾਲਕ ਤਾਂ ਹੋ ਗਏ, ਪਰੰਤੂ ਆਤਮਾ ਦੀ ਸ਼ਾਂਤੀ ਉਹਨਾਂ ਨੂੰ ਪ੍ਰਾਪਤ ਨਾ ਹੋਈ।

ਗੋਰਖ ਦੇ ਚੇਲਿਆਂ ਵਿਚੋਂ ਇਕ ਰਾਜਾ ਹੋਇਆ ਹੈ, ਜਿਸ ਦਾ ਨਾਮ ਸੀ ਭਰਥਰੀ। ਉਹ ਵੀ ਆਪਣਾ ਘਰ ਬਾਰ ਛੱਡ ਕੇ ਗੋਰਖ ਦਾ ਚੇਲਾ ਬਣਿਆ। ਯਾਦ ਰੱਖਿਉ, ਕੋਈ ਵਿਅਕਤੀ ਉੱਨੀ ਦੇਰ ਤੱਕ ਬੈਰਾਗ ਵੱਲ ਨਹੀਂ ਆਉਂਦਾ ਜਿੰਨੀ ਦੇਰ ਤੱਕ ਉਸ ਦੇ ਮਨ ਨੂੰ ਕੋਈ ਚੋਟ ਨਾ ਵੱਜੇ। ਮਨੁੱਖ ਜਿੱਥੇ ਵੀ ਚੱਲਦਾ ਹੈ, ਜਿਵੇਂ ਵੀ ਚੱਲਦਾ ਹੈ, ਉਸੇ ਵਿਚ ਹੀ ਉਹ ਸਮਝਦਾ ਹੈ ਕਿ ਇਸ ਤੋਂ ਅੱਗੇ ਕੁਝ ਨਹੀਂ ਹੈ।

ਮਹਾਂਪੁਰਸ਼ ਕਹਾਣੀ ਕਿਹਾ ਕਰਦੇ ਸਨ ਕਿ ਇਕ ਵਿਅਕਤੀ ਲੱਕੜਾਂ ਕੱਟਦਾ ਹੈ। ਮਹਾਂਪੁਰਸ਼ ਉਥੋਂ ਦੀ ਗੁਜ਼ਰੇ ਤਾਂ ਉਹ ਲੱਕੜਾਂ ਕੱਟ ਰਿਹਾ ਹੈ ਤੇ ਪ੍ਰਮਾਤਮਾ ਦਾ ਭਜਨ ਵੀ ਗਾ ਰਿਹਾ ਹੈ। ਉਹ ਕਿਹਾ ਕਰਦੇ ਸਨ ਕਿ ਸ਼ਿਵ ਜੀ ਤੇ ਪਾਰਵਤੀ ਉਧਰੋਂ ਦੀ ਲੰਘੇ। ਉਹਨਾਂ ਨੇ ਦੇਖਿਆ ਕਿ ਇਕ ਵਿਅਕਤੀ ਰੱਬ ਦੇ ਗੀਤ ਗਾ ਰਿਹਾ ਹੈ। ਉਹਨਾਂ ਨੇ ਕਿਹਾ, ਹੇ ਗੀਤ ਗਾਉਣ ਵਾਲਿਆ ! ਤੂੰ ਇਹ ਲੱਕੜੀਆਂ ਕਿਉਂ ਵੇਚਦਾ ਹੈਂ ? ਕਹਿਣ ਲੱਗਾ, ਮੇਰੀ ਉਪਜੀਵਕਾ ਹੈ। ਮੈਂ ਲੱਕੜੀਆਂ ਵੇਚ ਕੇ ਗੁਜ਼ਾਰਾ ਕਰਦਾ ਹਾਂ। ਪਰ ਯਾਦ ਰੱਖਿਉ, ਜਦੋਂ ਤੱਕ ਕੋਈ ਕਿਸੇ ਨੂੰ ਅੱਗੇ ਤੁਰਨ ਦੀ ਪ੍ਰੇਰਨਾ ਨਹੀਂ ਕਰੇਗਾ, ਉਹ ਵਿਅਕਤੀ ਉੱਥੇ ਹੀ ਖੜਾ ਸੁੱਖ ਲੱਭਦਾ ਹੈ। ਉਹ ਸੋਚਦਾ ਹੈ ਕਿ ਅੱਗੇ ਜਾ ਕੇ ਕੀ ਕਰਾਂਗਾ ? ਪਰ ਜਿੰਨੀ ਦੇਰ ਤੱਕ ਸਾਡੇ ਮਨ ਵਿਚ ਗੁਰੂ ਦੇ ਬਚਨ ਨਹੀਂ ਆਉਣਗੇ, ਉੱਨੀ ਦੇਰ ਤੱਕ ਤੁਸੀਂ ਕੁਝ ਪ੍ਰਾਪਤ ਨਹੀਂ ਕਰ ਸਕਦੇ। ਗੁਰੂ ਨੇ ਜਿੱਥੇ ਧਿਆਨ ਦੀ ਪ੍ਰਪੱਕਤਾ ਲਈ ਬਚਨ ਕਹੇ ਹਨ, ਉੱਥੇ ਅਜਿਹੇ ਬਚਨ ਵੀ ਕਹੇ ਹਨ-

*ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥*

ਹੇ ਮਨੁੱਖ ! ਤੂੰ ਸੋਚ ਕਿ ਜਾਣਾ ਅੱਗੇ ਵੱਲ ਹੈ ਤੇ ਆਪਣਾ ਮੋਢਾ ਵੀ ਪਿੱਛੇ ਨਹੀਂ ਕਰਨਾਂ, ਕਿਉਂਕਿ ਤੂੰ ਪੱਛੜ ਨਾ ਜਾਏਂ ਅੱਗੇ ਜਾਣ ਤੋਂ-

ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥
ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਈ ਜਨਮੜਾ॥

(ਅੰਗ ੧੦੯੬)

ਜਦੋਂ ਉਸ ਰੱਬ ਦੇ ਪਿਆਰੇ ਨੇ ਬਚਨ ਕਹੇ ਕਿ ਤੂੰ ਲੱਕੜੀਆਂ ਹੀ ਕਿਉਂ ਵੇਚਦਾ ਹੈਂ, ਤੂੰ ਕੁਝ ਹੋਰ ਵੇਖ। ਤਾਂ ਉਹ ਕਹਿਣ ਲੱਗਾ ਕਿ ਲੱਕੜੀਆਂ ਮੇਰੀ ਉਪਜੀਵਕਾ ਹਨ। ਹੋਰ ਕੋਈ ਧੰਦਾ ਮੈਨੂੰ ਆਉਂਦਾ ਨਹੀਂ। ਰੱਬ ਦੇ ਪਿਆਰੇ ਕਹਿੰਦੇ, ਥੋੜਾ ਅੱਗੇ ਜਾ। ਅੱਗੇ ਤੈਨੂੰ ਤਾਂਬੇ ਦੀ ਖਾਨ ਮਿਲੇਗੀ। ਤਾਂਬਾ ਵੇਚਿਆ ਕਰ। ਉਸ ਨੇ ਅੱਗੇ ਜਾਣ ਦੀ ਪ੍ਰੇਰਨਾ ਦਿੱਤੀ ਤਾਂ ਉਹ ਅੱਗੇ ਚੱਲਿਆ ਗਿਆ। ਅੱਗੇ ਤਾਂਬੇ ਦੀ ਖਾਨ ਸੀ। ਉਹ ਤਾਂਬਾ ਵੇਚਣ ਲੱਗ ਪਿਆ। ਉਹ ਉੱਥੇ ਤਾਂਬੇ ਵਿਚ ਹੀ ਖੁੱਭ ਗਿਆ।

ਯਾਦ ਰੱਖਿਉ, ਜਿੱਥੇ ਕੋਈ ਖੜਾ ਹੈ ਮਨੁੱਖ ਉਸ ਚੱਕਰ ਵਿਚੋਂ ਬਾਹਰ ਨਹੀਂ ਨਿਕਲਣਾ ਚਾਹੁੰਦਾ। ਇਸ ਜਾਲ ਵਿਚ ਇੰਨਾ ਫੱਸਿਆ ਹੈ ਕਿ ਉਹ ਜਾਲ ਹੀ ਇਸ ਨੂੰ ਪਿਆਰਾ ਲੱਗਦਾ ਹੈ। ਜਿਵੇਂ ਖੂਹ ਵਿਚ ਰਹਿਣ ਵਾਲਾ ਡੱਡੂ ਉਸ ਦੇ ਕੋਲ ਸਾਗਰ ਦਾ ਡੱਡੂ ਆਇਆ ਤੇ ਉਹ ਕਹਿੰਦਾ ਹੈ ਕਿ ਚੱਲ ਤੈਨੂੰ ਸਮੁੰਦਰ ਵਿਚ ਲੈ ਚੱਲਾਂ। ਉਹ ਤਾਂ ਸਾਰੀ ਉਮਰ ਖੂਹ ਵਿਚ ਜੰਮਿਆ, ਖੂਹ ਵਿਚ ਰਿਹਾ, ਖੂਹ ਵੇਖਿਆ, ਖੂਹ ਦੇ ਵਿਚਕਾਰ ਦੀ ਗੇੜਾ ਕੱਢਿਆ। ਉਹ ਕਹਿੰਦਾ ਹੈ ਕਿ ਸਮੁੰਦਰ ਇੰਨਾ ਹੈ ? ਕਹਿੰਦਾ ਨਹੀਂ ਬਹੁਤ ਵਿਸ਼ਾਲ ਹੈ। ਕਹਿਣ ਲੱਗਾ ਫਿਰ ਤੂੰ ਝੂਠ ਬੋਲਦਾ ਹੈਂ। ਇੰਨਾ ਤਾਂ ਹੋ ਹੀ ਨਹੀਂ ਸਕਦਾ। ਮੈਂ ਜਦੋਂ ਦਾ ਜੰਮਿਆ ਹਾਂ, ਮੈਂ ਇਸ ਤੋਂ ਵੱਡਾ ਕੋਈ ਸਾਗਰ ਨਹੀਂ ਦੇਖਿਆ। ਤੂੰ ਕਿਹੜੇ ਸਮੁੰਦਰ ਦੀ ਗੱਲ ਕਰਦਾ ਹੈਂ, ਮੇਰੇ ਲਈ ਤਾਂ ਇਹੀ ਸਮੁੰਦਰ ਹੈ, ਹੋਰ ਕੋਈ ਸਮੁੰਦਰ ਨਹੀਂ। ਮੇਰੇ ਕਹਿਣ ਤੋਂ ਭਾਵ ਹੈ ਕਿ ਮਨੁੱਖ ਜਿੱਥੇ ਰੁੱਕਿਆ ਹੈ, ਉਥੋਂ ਅੱਗੇ ਜਾਣ ਦਾ ਯਤਨ ਨਹੀਂ ਕਰਦਾ।

ਉਹ ਲੱਕੜੀਆਂ ਵੇਚਣ ਵਾਲਾ ਤਾਂਬਾ ਤਾਂ ਵੇਚਣ ਲੱਗ ਪਿਆ, ਪਰ ਉਹ ਤਾਂਬੇ 'ਤੇ ਹੀ ਰੁੱਕ ਗਿਆ। ਉਸ ਨੇ ਇਹ ਨਹੀਂ ਸੋਚਿਆ ਕਿ ਕਿਸੇ ਬੰਦਗੀ ਵਾਲੇ ਨੇ ਮੈਨੂੰ ਤਾਂਬੇ ਕੋਲ ਭੇਜਿਆ ਹੈ ਤਾਂ ਹੋ ਸਕਦਾ ਹੈ ਕਿ ਤਾਂਬੇ ਤੋਂ ਅੱਗੇ ਕੁਝ ਹੋਰ ਵੀ ਹੋਵੇ। ਰੱਬ ਦੇ ਪਿਆਰੇ ਫਿਰ ਆਏ। ਉਹ ਤਾਂਬਾ ਲਿਜਾ ਕੇ ਵੇਚ ਰਿਹਾ ਹੈ। ਉਹ ਪੁੱਛਦੇ ਹਨ, ਕਿਉਂ ਬਈ, ਕੀ ਕਰਦਾ ਹੈਂ ? ਉਹ ਕਹਿੰਦਾ ਹੈ, ਜੀ ਤਾਂਬਾ ਵੇਚਦਾ ਹਾਂ। ਉਹ ਕਹਿਣ ਲੱਗੇ, ਥੋੜਾ ਹੋਰ ਅੱਗੇ ਜਾ, ਅੱਗੇ ਚਾਂਦੀ ਦੀ ਖਾਨ ਹੈ। ਤੂੰ ਚਾਂਦੀ ਵੇਚਿਆ ਕਰ। ਉਹ ਫਿਰ ਅੱਗੇ ਗਿਆ ਤੇ ਚਾਂਦੀ 'ਤੇ ਜਾ ਕੇ ਰੁੱਕ ਗਿਆ। ਚਾਂਦੀ ਤੋਂ ਅੱਗੇ ਜਾਣ ਦਾ ਸੋਚਿਆ ਨਾ ਕਿ ਹੋਰ ਅੱਗੇ ਜਾਣਾ ਚਾਹੀਦਾ ਹੈ, ਸ਼ਾਇਦ ਕੁਝ ਹੋਰ ਮਿਲ ਜਾਏ। ਜਦੋਂ ਉਹ ਉੱਥੇ ਰੁੱਕਿਆ ਰਿਹਾ ਤਾਂ ਉਹ ਰੱਬ ਦੇ ਪਿਆਰੇ ਫਿਰ ਆਏ। ਕਹਿਣ ਲੱਗੇ ਕੀ ਕਰਦਾ ਹੈਂ ? ਕਹਿੰਦਾ ਹੈ, ਚਾਂਦੀ ਵੇਚਦਾ ਹਾਂ। ਕਹਿਣ ਲੱਗੇ, ਤੂੰ ਲੱਕੜਹਾਰਾ ਹੀ ਰਿਹਾ। ਲੱਕੜੀਆਂ ਹੀ ਵੇਚਦਾ ਹੈਂ, ਚਾਂਦੀ ਨਹੀਂ ਵੇਚਦਾ। ਚਾਂਦੀ 'ਤੇ ਹੀ ਰੁੱਕ ਗਿਆ, ਅੱਗੇ ਨਹੀਂ ਗਿਆ। ਕਹਿੰਦੇ ਹਨ, ਹੋਰ ਅੱਗੇ ਜਾ, ਅੱਗੇ ਸੋਨੇ ਦੀ ਖਾਨ ਹੈ।

ਹੁਣ ਉਹ ਥੋੜਾ ਅੱਗੇ ਗਿਆ ਤਾਂ ਸੋਨੇ ਦੀ ਖਾਨ ਮਿਲ ਗਈ। ਉਹ ਸੋਨਾ ਵੇਚਣ ਲੱਗ ਪਿਆ। ਸੋਨੇ 'ਤੇ ਹੀ ਰੁੱਕ ਗਿਆ, ਇਸ ਤੋਂ ਅੱਗੇ ਨਹੀਂ ਗਿਆ।

ਉਹ ਰੱਬ ਦੇ ਪਿਆਰੇ ਫਿਰ ਆਏ। ਕਹਿੰਦੇ ਹਨ, ਕੀ ਕਰਦਾ ਹੈਂ ? ਕਹਿੰਦਾ ਹੈ, ਸੋਨਾ ਵੇਚਦਾ ਹਾਂ। ਹੱਥ ਜੋੜ ਲਏ ਤੇ ਕਹਿੰਦਾ ਹੈ ਕਿ ਹੋਰ ਅੱਗੇ ਜਾਣ ਲਈ ਨਾ ਕਹਿਉ, ਮੈਂ ਇੱਥੇ ਹੀ ਠੀਕ ਹਾਂ। ਕਹਿਣ ਲੱਗੇ, ਨਹੀਂ ਸੋਨਾ ਛੱਡ ਤੇ ਅੱਗੇ ਜਾ। ਅੱਗੇ ਤੈਨੂੰ ਹੀਰੇ ਮਿਲਣਗੇ ਤੇ ਤੂੰ ਹੀਰੇ ਵੇਚਿਆ ਕਰ। ਉਹ ਸਤਿਪੁਰਸ਼ਾਂ ਦੇ ਬਚਨ ਮੰਨ ਕੇ ਅੱਗੇ ਗਿਆ। ਅੱਗੇ ਉਸ ਨੂੰ ਹੀਰੇ ਮਿਲੇ ਤੇ ਹੀਰੇ ਵੇਚਣ ਲੱਗ ਪਿਆ। ਉਹ ਰੱਬ ਦੇ ਪਿਆਰੇ ਫਿਰ ਆਏ ਤੇ ਕਹਿਣ ਲੱਗੇ ਕੀ ਕਰਦਾ ਹੈਂ ? ਕਹਿੰਦਾ ਹੈ, ਹੀਰੇ ਵੇਚਦਾ ਹਾਂ। ਕਹਿੰਦੇ ਹਨ ਕਿ ਲੱਕੜੀਆਂ ਹੀ ਵੇਚਦਾ ਹੈਂ, ਹੀਰੇ ਨਹੀਂ ਵੇਚਦਾ। ਤੈਨੂੰ ਕਹਿ ਕਹਿ ਕੇ ਲੱਕੜੀ ਤੋਂ ਮੈਂ ਹੀਰੇ ਤੱਕ ਲੈ ਕੇ ਆਇਆ। ਤੇਰਾ ਮਨ ਅੱਗੇ ਜਾਣ ਲਈ ਕੀਤਾ ਨਹੀਂ ਕਿ ਮੈਂ ਹੀ ਅੱਗੇ ਚੱਲ ਕੇ ਦੇਖ ਲਵਾਂ, ਸ਼ਾਇਦ ਕੁਝ ਮਿਲ ਜਾਏ। ਇਕ ਗੱਲ ਯਾਦ ਰੱਖੀਂ, ਜਿੱਥੋਂ ਹੀਰੇ ਵੇਚਦਾ ਹੈਂ ਉਥੋਂ ਅੱਗੇ ਮੈਂ ਰਹਿੰਦਾ ਹਾਂ। ਜਿੱਥੇ ਮੈਂ ਰਹਿੰਦਾ ਹਾਂ, ਉੱਥੇ ਹੀਰੇ ਨਹੀਂ ਪਹੁੰਚ ਸਕਦੇ। ਯਾਦ ਰੱਖਿਉ, ਪ੍ਰਮਾਤਮਾ ਜਿੱਥੇ ਰਹਿੰਦਾ ਹੈ, ਉੱਥੇ ਹੀਰਿਆਂ ਨੂੰ, ਸੋਨੇ ਨੂੰ, ਚਾਂਦੀ ਨੂੰ ਪੈਰਾਂ ਥੱਲੇ ਰੌਂਦ ਕੇ ਪ੍ਰਮਾਤਮਾ ਦੇ ਕੋਲ ਜਾਇਆ ਜਾ ਸਕਦਾ ਹੈ। ਉਸ ਤੋਂ ਬਿਨਾਂ ਨਹੀਂ ਜਾ ਸਕੋਗੇ।

ਗੋਰਖ ਦੇ ਚੇਲੇ ਭਰਥਰੀ ਨੂੰ ਜਦੋਂ ਸ਼ਾਂਤੀ ਪ੍ਰਾਪਤ ਨਾ ਹੋਈ ਤਾਂ ਉਸ ਨੇ ਮਨ ਵਿਚ ਵਿਚਾਰ ਕੀਤੀ ਕਿ ਮੈਨੂੰ ਸ਼ਾਂਤੀ ਨਹੀਂ ਮਿਲੀ। ਜਦੋਂ ਬੰਦੇ ਨੂੰ ਜੋਗ ਸਿੱਧੀਆਂ ਆ ਜਾਣ ਤਾਂ ਉਹ ਸਿੱਧੀਆਂ ਵਿਚ ਭਟਕ ਜਾਂਦਾ ਹੈ। ਸਤਿਗੁਰੂ ਪਾਵਨ ਬਾਣੀ ਵਿਚ ਕਹਿੰਦੇ ਹਨ-

*ਹਿਰਦੈ ਕਾਮ ਕਾਮਨੀ ਮਾਗਹਿ ਰਿਧਿ ਮਾਗਹਿ ਹਾਥੁ ਪਸਾਰੇ॥*

(ਅੰਗ ੮੮੨)

ਜਦੋਂ ਗੁਰੂ ਕੋਲ ਆਉਂਦਾ ਹੈ ਤਾਂ ਇਹੋ ਜਿਹੀਆਂ ਮੰਗਾਂ ਹੀ ਮੰਗਦਾ ਹੈ। ਪ੍ਰਮਾਤਮਾ ਨੂੰ ਨਹੀਂ ਮੰਗਦਾ। ਜਦੋਂ ਭਰਥਰੀ ਨੂੰ ਸ਼ਾਂਤੀ ਨਾ ਮਿਲੀ ਤਾਂ ਮਨ ਨੂੰ ਚੋਟ ਲੱਗੀ। ਘਰ ਤੋਂ ਨਿਕਲ ਆਇਆ ਸੀ। ਉਹ ਕਹਾਣੀ ਬੜੀ ਲੰਮੀ ਚੌੜੀ ਹੈ। ਕਿਸੇ ਬ੍ਰਾਹਮਣ ਨੇ ਬੰਦਗੀ ਕੀਤੀ। ਉਸ ਨੂੰ ਪ੍ਰਮਾਤਮਾ ਨੇ ਅਮਰ ਫਲ ਦਿੱਤਾ ਕਿ ਲੈ ਇਸ ਨੂੰ ਖਾ ਕੇ ਤੂੰ ਅਮਰ ਹੋ ਜਾਏਂਗਾ। ਉਸ ਨੇ ਕਿਹਾ, ਮੈਂ ਗ਼ਰੀਬ ਬੜਾ ਹਾਂ, ਮੈਂ ਅਮਰ ਹੋ ਕੇ ਕੀ ਕਰਾਂਗਾ। ਮੇਰਾ ਰਾਜਾ ਬੜਾ ਧਰਮੀ ਹੈ, ਨਿਆਂ ਵਾਲਾ ਹੈ, ਉਸ ਨੂੰ ਦੇ ਦੇਣਾ ਚਾਹੀਦਾ ਹੈ। ਉਸ ਨੇ ਭਰਥਰੀ ਨੂੰ ਦੇ ਦਿੱਤਾ। ਭਰਥਰੀ ਨੇ ਆਪਣੀ ਰਾਣੀ ਨੂੰ ਦੇ ਦਿੱਤਾ। ਰਾਣੀ ਨੇ ਕੋਤਵਾਲ ਨੂੰ ਦੇ ਦਿੱਤਾ। ਮੁੜ ਕੇ ਫਿਰ ਭਰਥਰੀ ਕੋਲ ਆ ਗਿਆ। ਜਦੋਂ ਅਜਿਹੀ ਘਟਨਾ ਵਾਪਰੀ ਤਾਂ ਭਰਥਰੀ ਨੇ ਘਰ ਛੱਡ ਦਿੱਤਾ ਕਿ ਇਥੇ ਕੋਈ ਕਿਸੇ ਦਾ ਨਹੀਂ ਹੈ। ਘਰ ਛੱਡ ਕੇ ਬਾਹਰ ਆ ਗਿਆ। ਜਦੋਂ ਉਸ ਨੂੰ ਜੋਗ ਸਿੱਧੀਆਂ ਪ੍ਰਾਪਤ ਹੋਣ ਲੱਗੀਆਂ, ਜਦੋਂ ਉਹ ਪ੍ਰਮਾਤਮਾ ਨਾਲ ਜੁੜ ਗਿਆ ਤਾਂ ਉਸ ਨੇ ਦੋ ਗ੍ਰੰਥ ਲਿਖੇ। ਇਕ ਦਾ ਨਾਮ ਹੈ ਵੈਰਾਗ ਸ਼ੱਤਕ, ਦੂਜੇ ਦਾ ਨਾਮ ਹੈ ਨਿਤੀ ਸ਼ੱਤਕ।

ਭਰਥਰੀ ਨੂੰ ਜਦੋਂ ਸ਼ਾਂਤੀ ਪ੍ਰਾਪਤ ਨਾ ਹੋਈ ਤਾਂ ਭਰਥਰੀ ਨੇ ਸੋਚਿਆ ਕਿ ਨਾਰਦ ਨੂੰ ਆਰਾਧਿਆ ਜਾਏ। ਨਾਰਦ ਆ ਕੇ ਮੈਨੂੰ ਦੱਸੇਗਾ ਕਿ ਫਲਾਨੇ ਥਾਂ 'ਤੇ ਜਾਣਾ ਹੈ। ਯਾਦ ਰੱਖਿਉ, ਨਾਰਦ ਜਦੋਂ ਬਾਣੀ ਪੜ੍ਹਦੇ ਹੋ ਤਾਂ ਪਤਾ ਚਲਦਾ ਹੈ ਕਿ ਨਾਰਦ ਤੁਹਾਡਾ ਮਨ ਹੀ ਹੈ। ਜਦੋਂ ਨਾਰਦ ਨੂੰ ਆਰਾਧਿਆ ਤੇ ਭਰਥਰੀ ਆਪਣੇ ਮਨ ਨਾਲ ਜੁੜਿਆ। ਉਪਦੇਸ਼ ਹੋਇਆ ਤੇ ਅੰਦਰੋਂ ਆਵਾਜ਼ ਆਈ ਕਿ ਜੇ ਸ਼ਾਂਤੀ ਚਾਹੁੰਦਾ ਹੈਂ ਤਾਂ ਗੁਰੂ ਨਾਨਕ ਨੂੰ ਮਿਲ। ਸਵਾਲ ਕੀਤਾ, ਕਿੱਥੋਂ ਮਿਲਾਂ ? ਕਿਵੇਂ ਮਿਲਾਂ ? ਫਿਰ ਆਵਾਜ਼ ਆਈ, ਤੂੰ ਗੁਰੂ ਨਾਨਕ ਦਾ ਚਿੰਤਨ ਕਰ, ਗੁਰੂ ਨਾਨਕ ਤੇਰੇ ਕੋਲ ਆਪ ਆਉਣਗੇ। ਗੁਰੂ ਨਾਨਕ ਕੋਲ ਤੂੰ ਜਾ ਨਹੀਂ ਸਕਦਾ, ਪਰ ਤੂੰ ਗੁਰੂ ਨਾਨਕ ਦਾ ਚਿੰਤਨ ਕਰ।

ਭਰਥਰੀ ਨੇ ਗੁਰੂ ਨਾਨਕ ਸਾਹਿਬ ਨੂੰ ਆਰਾਧਿਆ। ਜਦੋਂ ਗੁਰੂ ਨਾਨਕ ਸਾਹਿਬ ਨੂੰ ਆਰਾਧਿਆ ਤਾਂ ਧੰਨ ਗੁਰੂ ਨਾਨਕ ਸਾਹਿਬ ਭਰਥਰੀ ਕੋਲ ਆ ਗਏ। ਭਰਥਰੀ ਨਾਲ ਵਾਰਤਾਲਾਪ ਕੀਤੀ। ਕਹਿਣ ਲੱਗੇ, ਕੀ ਗੱਲ ਹੈ ? ਕਹਿਣ ਲੱਗਾ, ਸ਼ਾਂਤੀ ਨਹੀਂ ਹੈ। ਘਰ ਛੱਡਿਆ, ਮਹਿਲ ਛੱਡੇ, ਰਾਣੀਆਂ ਛੱਡੀਆਂ, ਹੀਰੇ ਜਵਾਹਰਾਤ ਛੱਡੇ, ਸੰਸਾਰ ਦੇ ਸਾਰੇ ਸੁੱਖ ਤਿਆਗ ਕੇ ਜੋਗੀ ਬਣਿਆ ਕਿ ਸ਼ਾਂਤੀ ਆ ਜਾਏ ਪਰ ਸ਼ਾਂਤੀ ਨਹੀਂ ਹੈ। ਰਿੱਧੀਆਂ ਸਿੱਧੀਆਂ ਨਾਲ ਆਕਾਸ਼ ਵਿਚ ਉੱਡ ਸਕਦਾ ਹਾਂ। ਥੋੜ੍ਹੀ ਚੀਜ਼ ਨੂੰ ਬਹੁਤਿਆਂ ਵਿਚ ਵੰਡ ਸਕਦਾ ਹਾਂ। ਔਂਤਰੇ ਸੌਂਤਰੇ ਹੋਣ ਦੇ ਵਰ ਅਤੇ ਸਰਾਪ ਦੇ ਸਕਦਾ ਹਾਂ, ਪਰ ਸ਼ਾਂਤੀ ਨਹੀਂ ਹੈ। ਗੁਰੂ ਸਾਹਿਬ ਕਹਿਣ ਲੱਗੇ, ਭਰਥਰੀ ! ਤੂੰ ਸ਼ਾਂਤੀ ਲਈ ਕੁਝ ਕੀਤਾ ਹੀ ਨਹੀਂ। ਸ਼ਾਂਤੀ ਪ੍ਰਾਪਤੀ ਕਿਵੇਂ ਹੋਵੇ ? ਭਰਥਰੀ, ਜਦੋਂ ਤੈਨੂੰ ਬੇਚੈਨੀ ਹੁੰਦੀ ਹੈ ਤਾਂ ਕੀ ਕਰਦਾ ਹੈਂ ? ਕਹਿਣ ਲੱਗਾ ਫਿਰ ਸ਼ਰਾਬ ਪੀਂਦਾ ਹਾਂ। ਜੋਗੀਆਂ ਦੇ ਮੱਤ ਵਿਚ ਅਜਿਹੀ ਗੱਲ ਹੈ ਕਿ ਜੋਗੀ ਲੋਕ ਸ਼ਰਾਬ ਆਦਿ ਨਸ਼ੇ ਵਰਤਦੇ ਹਨ ਤੇ ਉਹ ਇਹ ਸੋਚਦੇ ਹਨ ਕਿ ਸ਼ਾਇਦ ਇਸ ਨਾਲ ਧਿਆਨ ਜੁੜ ਜਾਏਗਾ। ਜਦੋਂ ਭਰਥਰੀ ਨੇ ਗੁਰੂ ਨਾਨਕ ਸਾਹਿਬ ਨੂੰ ਇਹ ਗੱਲ ਕਹੀ ਕਿ ਸ਼ਰਾਬ ਪੀਂਦਾ ਹਾਂ ਤਾਂ ਗੁਰੂ ਸਾਹਿਬ ਕਹਿੰਦੇ ਹਨ ਕਿ ਫਿਰ ਕਿੰਨੀ ਦੇਰ ਤੱਕ ਜੁੜਿਆ ਰਹਿੰਦਾ ਹੈਂ ? ਕਹਿੰਦਾ ਹੈ ਕਿ ਜਿੰਨੀ ਦੇਰ ਤੱਕ ਨਸ਼ੇ ਵਿਚ ਰਹਾਂ, ਧਿਆਨ ਪਾਸੇ ਚੱਲਾ ਜਾਂਦਾ ਹੈ। ਜਦੋਂ ਨਸ਼ਾ ਉਤਰ ਜਾਂਦਾ ਹੈ, ਫਿਰ ਉੱਥੇ ਧਿਆਨ ਚਲਾ ਜਾਂਦਾ ਹੈ। ਗੁਰੂ ਸਾਹਿਬ ਕਹਿੰਦੇ ਹਨ, ਭਰਥਰੀ, ਤੇਰੀ ਸ਼ਰਾਬ ਤੈਨੂੰ ਧਿਆਨ ਦੀ ਪ੍ਰਪੱਕਤਾ ਨਹੀਂ ਦੇਵੇਗੀ। ਇਕ ਸ਼ਰਾਬ ਤੈਨੂੰ ਮੈਂ ਦੱਸਦਾ ਹਾਂ। ਧਿਆਨ ਤੋਂ ਬਿਨਾਂ ਤੈਨੂੰ ਸ਼ਾਂਤੀ ਨਹੀਂ ਮਿਲਣੀ। ਉਹ ਸ਼ਰਾਬ ਤੂੰ ਬਾਹਰੋਂ ਨਹੀਂ ਪੀਏਂਗਾ। ਉਹ ਸ਼ਰਾਬ ਤੇਰੇ ਅੰਦਰੋਂ ਪ੍ਰਗਟ ਹੋਵੇਗੀ। ਸਤਿਗੁਰੂ ਪਾਤਿਸ਼ਾਹ ਨੇ ਬਾਣੀ ਵਿਚ ਕਿਹਾ ਹੈ ਕਿ ਭਰਥਰੀ, ਆ ਮੈਂ ਤੈਨੂੰ ਸ਼ਰਾਬ ਦਾ ਤਰੀਕਾ ਦੱਸਦਾ ਹਾਂ-

*ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ॥*

ਕਹਿੰਦੇ ਹਨ, ਗਿਆਨ ਦਾ ਗੁੜ ਹੋਵੇ, ਕਿਉਂਕਿ ਗਿਆਨ ਮਿਠਾਸ ਦਿੰਦਾ ਹੈ, ਗਿਆਨ ਤ੍ਰਿਪਤੀ ਦਿੰਦਾ ਹੈ। ਸ੍ਰੇਸ਼ਟ ਕਰਨੀ ਦੀ ਕਸੀਸ ਉਸ ਵਿਚ ਪਾ। ਚੰਗੇ ਕਰਮ ਕਰ।

ਰਿੱਧੀਆਂ ਸਿੱਧੀਆਂ ਵਿਚ ਨਾ ਜਾ। ਪ੍ਰਮਾਤਮਾ ਦੀ ਪ੍ਰਾਪਤੀ ਦੇ ਕਰਮ ਕਰ–

*ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ॥ ੧॥*

(ਅੰਗ ੩੬੦)

ਭਰਥਰੀ, ਭਾਵਨਾ ਦੀ ਭੱਠੀ ਬਣਾ। ਪ੍ਰੇਮ ਦਾ ਪੋਚਾ ਦੇ। ਇਸ ਤਰੀਕੇ ਨਾਲ ਤੇਰੇ ਅੰਦਰੋਂ ਉਹ ਸ਼ਰਾਬ ਟੱਪਕੇਗੀ–

*ਇਤੁ ਰਸਿ ਅਮਿਉ ਚੁਆਈਐ॥*

ਜਦੋਂ ਤੇਰਾ ਮਨ ਉਸ ਅੰਮ੍ਰਿਤ ਨੂੰ ਪੀਵੇਗਾ ਫਿਰ–

*ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ*

ਜਦੋਂ ਨਾਮ ਰਸ ਨੂੰ ਪੀਵੇਂਗਾ ਫਿਰ–

*ਸਹਜ ਰੰਗ ਰਚਿ ਰਹਿਆ॥*

ਫਿਰ ਤੇਰੇ ਅੰਦਰ ਟਿਕਾਅ ਆਏਗਾ–

*ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ*
*ਸਬਦੁ ਅਨਾਹਦ ਗਹਿਆ॥ ੧॥ ਰਹਾਉ॥*

ਦਿਨ ਰਾਤ ਤੇਰੀ ਪ੍ਰਮਾਤਮਾ ਨਾਲ ਬਣ ਆਏਗੀ। ਉਸ ਅਨਾਹਦ ਸ਼ਬਦ ਨੂੰ ਤੂੰ ਫੜ ਲਏਂਗਾ। ਐ ਭਰਥਰੀ ! ਇਕ ਗੱਲ ਯਾਦ ਰੱਖੀਂ ਕਿ ਇਹ ਸ਼ਰਾਬ ਹਰ ਵਿਅਕਤੀ ਨੂੰ ਪ੍ਰਾਪਤ ਨਹੀਂ ਹੁੰਦੀ। ਦੁਨੀਆਂ ਦੀ ਸ਼ਰਾਬ ਤਾਂ ਸਾਰੇ ਲੋਕ ਪੀਂਦੇ ਹਨ, ਪਰ ਇਹ ਸ਼ਰਾਬ ਹਰ ਬੰਦੇ ਨੂੰ ਪ੍ਰਾਪਤ ਨਹੀਂ ਹੁੰਦੀ। ਭਰਥਰੀ ਨੂੰ ਕਹਿੰਦੇ ਹਨ–

*ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ॥*

(ਅੰਗ ੩੬੦)

ਭਰਥਰੀ ! ਇਹ ਅੰਮ੍ਰਿਤ ਰੂਪੀ ਸ਼ਰਾਬ ਦਾ ਪਿਆਲਾ ਅਕਾਲ ਪੁਰਖ ਉਸ ਬੰਦੇ ਨੂੰ ਪਿਆਉਂਦਾ ਹੈ ਜਿਸ ਉੱਪਰ ਉਹ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ–

*ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ॥ ੨॥*

ਜਿਹੜਾ ਨਾਮ ਅੰਮ੍ਰਿਤ ਦਾ ਵਾਪਾਰੀ ਹੈ ਉਹ ਫਿਰ ਝੂਠੀ ਸ਼ਰਾਬ ਨਾਲ ਕੀ ਪ੍ਰੇਮ ਕਰੇਗਾ।

*ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ॥*
*ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੇ ਕਿਆ॥ ੩॥*

ਭਰਥਰੀ ਉਹ ਤਾਂ–

*ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ॥*

ਪ੍ਰਮਾਤਮਾ ਦੀ ਸਿਫ਼ਤ ਵਿਚ ਰੱਤਾ ਸਦਾ ਉਸ ਦੇ ਬੈਰਾਗ ਵਿਚ ਰਹੇਗਾ। ਆਪਣੇ ਮਨੁੱਖਾ ਜਨਮ ਨੂੰ ਜੂਏ ਵਿਚ ਨਹੀਂ ਹਾਰੇਗਾ–

*ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ॥ ੪॥*

ਐ ਭਰਥਰੀ ! ਜਦੋਂ ਤੂੰ ਉਸ ਨਾਮ ਦੀ ਸ਼ਰਾਬ ਨੂੰ ਪੀਵੇਂਗਾ ਤਾਂ ਉਸ ਅੰਮ੍ਰਿਤ ਨਾਲ ਮਸਤ ਹੋ ਜਾਏਂਗਾ।

ਯਾਦ ਰੱਖਿਉ, ਅਜਿਹਾ ਅੰਮ੍ਰਿਤ ਧਿਆਨ ਬਿਨਾਂ ਪ੍ਰਾਪਤ ਨਹੀਂ ਹੁੰਦਾ। ਪਰ ਦੇਖਣਾ ਇਹ ਹੈ ਕਿ ਕੀ ਅਸੀਂ ਸਿਮਰਨ ਕਰਦਿਆਂ ਧਿਆਨ ਵਿਚ ਹੁੰਦੇ ਹਾਂ ? ਸਾਡਾ ਮਨ ਕੇਂਦਰਿਤ ਹੋ ਕੇ ਸਿਮਰਨ ਨਾਲ ਜੁੜ ਜਾਂਦਾ ਹੈ ? ਨਹੀਂ, ਅਸੀਂ ਕਰਦੇ ਤਾਂ ਵਾਹਿਗੁਰੂ ਵਾਹਿਗੁਰੂ ਹਾਂ, ਪਰ ਦੇਖਦੇ ਹਾਂ ਕਿ ਇੱਥੇ ਅਜੇ ਲਾਈਟ ਨਹੀਂ ਆਈ। ਸਿਮਰਨ ਤਾਂ ਛੁੱਟ ਗਿਆ। ਧਿਆਨ ਸਿਮਰਨ ਵੱਲ ਦੇਣਾ ਹੈ। ਤੁਹਾਡੀ ਰਸਨਾ ਉਚਾਰੇ ਤੇ ਤੁਹਾਡੇ ਕੰਨ ਸੁਣਨ। ਅੰਦਰੋਂ ਵਾਹਿਗੁਰੂ ਕਹਿੰਦੇ ਹੋ ਤੇ ਰਸਨਾ ਬੰਦ ਹੈ। ਉੱਚੀ ਉਚਾਰਨ ਕਰ ਰਹੇ ਹੋ ਤੇ ਤੁਹਾਡੇ ਕੰਨ ਸੁਣ ਰਹੇ ਹਨ, ਮਨ ਵੰਡਿਆ ਗਿਆ, ਇਕ ਕਹਿਣ ਵੱਲ ਲੱਗ ਗਿਆ, ਇਕ ਸੁਣਨ ਵੱਲ ਲੱਗ ਗਿਆ। ਬਾਣੀ ਪੜ੍ਹਦਿਆਂ ਧਿਆਨ ਨਾ ਜੁੜੇ ਤਾਂ ਬਾਰ ਬਾਰ ਪੜ੍ਹੋ। ਇਸ ਲਈ ਪੜ੍ਹਨਾ ਹੈ ਕਿ ਧਿਆਨ ਜੁੜ ਜਾਏ। ਸਿਮਰਨ ਕਰਦਿਆਂ ਧਿਆਨ ਨਾ ਜੁੜੇ ਤਾਂ ਜ਼ਿਆਦਾ ਟਾਈਮ ਦਿਉ। ਇਕ ਦਿਨ ਅਜਿਹਾ ਆਵੇਗਾ ਕਿ ਪ੍ਰਪੱਕਤਾ ਆ ਜਾਏਗੀ।

ਸਾਨੂੰ ਇਕ ਭੁਲੇਖਾ ਪੈ ਗਿਆ ਹੈ ਕਿ ਅਸੀਂ ਬੈਠ ਕੇ ਹੀ ਜੁੜ ਸਕਦੇ ਹਾਂ। ਅਜਿਹਾ ਨਹੀਂ ਹੈ। ਧਿਆਨ ਤਾਂ ਤੁਰਿਆਂ ਵੀ ਜੁੜ ਸਕਦਾ ਹੈ। ਧਿਆਨ ਦਾ ਮਤਲਬ ਹੈ ਯਾਦ। ਉਸ ਦੀ ਯਾਦ ਤੁਹਾਡੇ ਅੰਦਰ ਬਣੀ ਰਹੇ। ਧੰਦਾ ਕਰਦੇ ਹੋ, ਪਰ ਧਿਆਨ ਉਸ ਵੱਲ ਹੋਵੇ। ਕਾਰ ਚਲਾਉਂਦੇ ਹੋ, ਪਰ ਧਿਆਨ ਉਸ ਵੱਲ ਹੋਵੇ। ਅਜਪਾ ਜਾਪ ਹੁੰਦਾ ਰਹੇ, ਤੁਸੀਂ ਭਾਵੇਂ ਨਾ ਕਰੋ। ਪਰ ਉੱਥੇ ਪਹੁੰਚੋਗੇ, ਕਦੋਂ ? ਜਦੋਂ ਪਹਿਲਾਂ ਧਿਆਨ ਦਿਉਗੇ। ਜਦੋਂ ਤੁਹਾਡਾ ਧਿਆਨ ਸਿਮਰਨ ਵਿਚ ਆਏਗਾ, ਉਦੋਂ ਤੁਹਾਡੇ ਜੀਵਨ ਵਿਚ ਤਬਦੀਲੀਆਂ ਆਉਣੀਆਂ ਸ਼ੁਰੂ ਹੋ ਜਾਣਗੀਆਂ। ਸਤਿਗੁਰੂ ਨੇ ਬਾਣੀ ਵਿਚ ਕਿਹਾ ਹੈ–

*ਮਾਈ ਮਨੁ ਮੇਰੋ ਬਸਿ ਨਾਹਿ॥*
*ਨਿਸ ਬਾਸੁਰ ਬਿਖਿਅਨ ਕਉ ਧਾਵਤ*
*ਕਿਹਿ ਬਿਧਿ ਰੋਕਉ ਤਾਹਿ॥ ੧॥ ਰਹਾਉ॥*

ਜੇ ਮਨੁੱਖ ਹਾਰ ਮੰਨ ਕੇ ਕਹੇ ਕਿ ਮਨ ਤਾਂ ਜੁੜਦਾ ਨਹੀਂ, ਮੈਂ ਬੰਦਗੀ ਕਰਨੀ ਛੱਡ ਦਿੱਤੀ ਹੈ। ਫਿਰ ਤਾਂ ਉਹ ਹਾਰ ਜਾਏਗਾ। ਸਤਿਗੁਰੂ ਕਹਿੰਦੇ ਹਨ–

*ਕਹਤ ਕਬੀਰੁ ਜੀਤਿ ਕੈ ਹਾਰਿ॥*

(ਅੰਗ ੧੧੫੯)

ਹੇ ਪੁਰਖਾ ! ਜਾਂ ਜਿੱਤ ਜਾਂ ਹਾਰ ਮੰਨ ਲੈ। ਜਿੱਤ ਇਹ ਸਕਦਾ ਨਹੀਂ, ਕਿਉਂਕਿ ਇਸ ਦਾ ਸਾਹਮਣਾ ਬੜੇ-ਬੜੇ ਕਾਮ, ਕ੍ਰੋਧ, ਲੋਭ, ਮੋਹ, ਵਿਕਾਰਾਂ ਨਾਲ ਹੈ। ਆਸਾ, ਤ੍ਰਿਸ਼ਨਾ, ਦਵੈਸ਼, ਈਰਖਾ ਤੇ ਕਲਪਨਾ ਨਾਲ ਹੈ। ਹਾਰ ਇਹ ਮੰਨਣ ਲਈ ਤਿਆਰ ਨਹੀਂ। ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਜਾਂ ਜਿੱਤ, ਜਾਂ ਹਾਰ ਮੰਨ ਲੈ। ਪਰ ਇਹ ਦੋਨਾਂ ਵਿਚੋਂ ਇਕ ਵੀ ਕੰਮ ਨਹੀਂ ਕਰ ਸਕਦਾ। ਇਹ ਵਿਚਾਲੇ ਤੁਰਿਆ ਫਿਰਦਾ ਹੈ। ਇਹ ਮਨ ਦੇ ਹੱਥੋਂ ਹਾਰ ਜਾਂਦਾ ਹੈ। ਕਲਪਨਾ ਇਸ ਨੂੰ ਕੁਝ ਹੋਰ ਕਰਨ ਲਈ ਮਜਬੂਰ ਕਰਦੀ ਹੈ ਤੇ ਇਹ ਉੱਧਰ ਤੁਰ ਪੈਂਦਾ ਹੈ। ਸਾਹਿਬ ਕਹਿੰਦੇ ਹਨ ਕਿ ਇਕ ਗੱਲ ਯਾਦ ਰੱਖ ਕਿ ਧਿਆਨ ਮਗਨ ਰਹਿਣਾ ਹੈ। ਜਿੰਨੀ ਦੇਰ ਤੱਕ ਧਿਆਨ ਪ੍ਰਮਾਤਮਾ ਵਿਚ ਨਹੀਂ ਜੁੜੇਗਾ, ਬਾਣੀ ਦੇ ਬਚਨ ਹਨ-

*ਧਾਇਓ ਰੇ ਮਨ ਦਹ ਦਿਸ ਧਾਇਓ॥*

(ਅੰਗ ੭੧੨)

ਮਨ ਦੱਸੇ ਦਿਸ਼ਾਵਾਂ ਵਿਚ ਦੌੜ ਰਿਹਾ ਹੈ। ਬੰਦਗੀ ਕਰਨ ਲਈ ਬੈਠਦੇ ਹੋ ਤਾਂ ਕਹਿੰਦਾ ਹੈ ਕਿ ਕੰਮ 'ਤੇ ਜਾਣਾ ਹੈ, ਛੇਤੀ ਕਰ। ਬੰਦਗੀ ਕਰਨ ਲਈ ਬੈਠਦੇ ਹੋ ਤਾਂ ਮਨ ਦੌੜ ਜਾਂਦਾ ਹੈ ਕਿ ਕਿਸੇ ਮਿੱਤਰ ਨੂੰ ਮਿਲਣ ਜਾਣਾ ਸੀ, ਕਿਸੇ ਪਾਰਟੀ ਵਿਚ ਜਾਣਾ ਸੀ। ਸਤਿਗੁਰੂ ਕਹਿੰਦੇ ਹਨ ਕਿ ਮਨ ਦੱਸੇ ਦਿਸ਼ਾਵਾਂ ਵਿਚ ਦੌੜਦਾ ਹੈ। ਪਰ ਕਿਉਂ ਦੌੜਦਾ ਹੈ ? ਇਹ ਗੱਲ ਲੱਭ ਲਉ। ਪਹਿਲੀ ਗੱਲ ਤਾਂ ਮਨ ਮਾਇਆ ਵਿਚ ਮਸਤ ਹੈ। ਯਾਦ ਰੱਖਿਉ ਇਹ ਮਾਇਆ ਤਿੰਨ ਕੰਮ ਕਰਦੀ ਹੈ-

ਰੱਬ ਨੂੰ ਭੁਲਾ ਦਿੰਦੀ ਹੈ, ਮੋਹ ਪੈਦਾ ਕਰਦੀ ਹੈ ਤੇ ਦਵੈਤ ਭਾਵ ਨਾਲ ਜੋੜ ਦਿੰਦੀ ਹੈ। ਸਾਹਿਬ ਕਹਿੰਦੇ ਹਨ, ਮਨੁੱਖ ਸੁਆਦਾਂ ਵਿਚ ਫਸਿਆ ਹੋਇਆ ਹੈ। ਸਤਿਗੁਰੂ ਬਾਣੀ ਵਿਚ ਕਹਿੰਦੇ ਹਨ-

*ਮਾਇਆ ਮਗਨ ਸੁਆਦਿ ਲੋਭਿ ਮੋਹਿਓ*
*ਤਿਨਿ ਪ੍ਰਭਿ ਆਪਿ ਭੁਲਾਇਓ॥ ਰਹਾਉ॥*

(ਅੰਗ ੭੧੨)

ਉਸ ਨੂੰ ਪਦਾਰਥਾਂ ਦਾ ਲੋਭ ਹੋ ਗਿਆ। ਉਹਨਾਂ ਨੇ ਇਸ ਨੂੰ ਮੋਹ ਲਿਆ। ਹੁਣ ਇਹ ਪਦਾਰਥਾਂ ਪਿੱਛੇ ਦੌੜਿਆ ਫਿਰਦਾ ਹੈ। ਸਤਿਗੁਰੂ ਕਹਿੰਦੇ ਹਨ ਕਿ ਗੁਰੂ ਦੀ ਬਾਣੀ ਵੱਲ ਧਿਆਨ ਦੇ-

*ਗਹੁ ਕਰਿ ਪਕਰੀ ਨ ਆਈ ਹਾਥ॥*

ਜੇਕਰ ਮਾਇਆ ਨੂੰ ਬੜੇ ਧਿਆਨ ਨਾਲ ਫੜੇਂਗਾ ਤਾਂ ਵੀ ਉਹ ਹੱਥ ਵਿਚ ਆਉਣ

ਵਾਲੀ ਨਹੀਂ ਹੈ-

*ਪ੍ਰੀਤਿ ਕਰੀ ਚਾਲੀ ਨਹੀ ਸਾਥਿ॥*
*ਕਹੁ ਨਾਨਕ ਜਉ ਤਿਆਗਿ ਦਈ॥*
*ਤਬ ਓਹ ਚਰਣੀ ਆਇ ਪਈ॥*

(ਅੰਗ ੮੯੧)

ਤੇਰੇ ਅੰਦਰ ਤਿਆਗ ਦਾ ਮਾਦਾ ਹੋਣਾ ਚਾਹੀਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਮੈਨੂੰ ਨਿਰੰਕਾਰ ਨੇ ਇਸ ਸੰਸਾਰ 'ਤੇ ਭੇਜ ਦਿੱਤਾ ਹੈ, ਪਰ ਮੇਰਾ ਜੀਅ ਨਹੀਂ ਸੀ ਕਰਦਾ ਕਿ ਮੈਂ ਨਿਰੰਕਾਰ ਤੋਂ ਵਿਛੜ ਕੇ ਮਾਤ ਲੋਕ 'ਤੇ ਜਾਵਾਂ। ਕਹਿੰਦੇ ਹਨ, ਜੇ ਆ ਵੀ ਗਿਆ ਹਾਂ ਤਾਂ ਅੱਜ ਵੀ ਮੇਰਾ ਧਿਆਨ ਉਸ ਦੇ ਚਰਨਾਂ ਵਿਚ ਚੁਭਿਆ ਹੋਇਆ ਹੈ। ਧਿਆਨ ਬਿਨਾਂ ਪ੍ਰਪੱਕਤਾ ਨਹੀਂ। ਧਿਆਨ ਜੋੜੋਗੇ ਤਾਂ ਕੀਰਤਨ ਦਾ ਰਾਸ ਆਏਗਾ। ਸਤਿਗੁਰੂ ਦੇ ਬਚਨ ਹਨ-

*ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ*

(ਅੰਗ ੮੭੯)

ਜੇ ਧਿਆਨ ਨਹੀਂ ਤਾਂ ਉਸ ਦੇ ਦਰ ਤੋਂ ਆਉਂਦੀ ਆਵਾਜ਼ ਨੂੰ ਕਿਵੇਂ ਸੁਣੋਗੇ। ਉਸ ਦੀ ਆਵਾਜ਼ ਆ ਰਹੀ ਹੈ। ਮਨ ਨੂੰ ਬਾਰ ਬਾਰ ਮੋੜਨਾ ਪਏਗਾ। ਦੌੜੇਗਾ ਫਿਰ ਮੋੜੋ, ਦੌੜੇਗਾ ਫਿਰ ਮੋੜੋ। ਕਿਵੇਂ ਮੋੜੋਗੇ ? ਸਾਹਿਬ ਕਹਿੰਦੇ ਹਨ-

*ਜਿਉ ਮੰਦਰ ਕਉ ਥਾਮੈ ਥੰਮਨੁ॥*
*ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ॥*

(ਅੰਗ ੨੮੨)

ਜਿਵੇਂ ਡਿੱਗਦੇ ਹੋਏ ਮਕਾਨ ਨੂੰ ਥੰਮ੍ਹੀ ਰੋਕ ਲੈਂਦੀ ਹੈ, ਇਵੇਂ ਗੁਰੂ ਦਾ ਉਪਦੇਸ਼ ਤੇਰੇ ਡੋਲਦੇ ਹੋਏ ਮਨ ਨੂੰ ਡੋਲਣ ਤੋਂ ਬਚਾਅ ਲਏਗਾ। ਫਿਰ ਦੇਖ, ਡੋਲਦਾ ਕਿਉਂ ਹੈ ? ਇਕ ਇਕ ਗੱਲ ਗੁਰਸਿੱਖੋ ! ਗੁਰੂ ਤੋਂ ਸਿਖਣੀ ਪਏਗੀ। ਅਸੀਂ ਨਹੀਂ ਸਿੱਖੀ। ਅਸੀਂ ਆਪਣੇ ਮਨ ਨੂੰ ਮੁਖ ਰੱਖ ਲਿਆ ਹੈ ਕਿ ਅਸੀਂ ਬੜੇ ਸਿਆਣੇ ਹਾਂ। ਪਰ ਗੁਰੂ ਨਾਲੋਂ ਤਾਂ ਘੱਟ ਹੀ ਸਿਆਣਪ ਹੋਵੇਗੀ, ਜ਼ਿਆਦਾ ਨਹੀਂ। ਸਤਿਗੁਰੂ ਕਹਿੰਦੇ ਹਨ-

*ਡੀਗਨ ਡੋਲਾ ਤਊ ਲਉ ਜਉ ਮਨ ਕੇ ਭਰਮਾ॥*

(ਅੰਗ ੪੦੦)

ਜਿੰਨੀ ਦੇਰ ਤੱਕ ਭਰਮ ਵਿਚ ਹੈ ਉੱਨੀ ਦੇਰ ਤੱਕ ਮਨ ਡੋਲੇਗਾ। ਰਸਤੇ ਵਿਚ ਪਈ ਹੋਈ ਰੱਸੀ ਹਨੇਰੇ ਵਿਚ ਉੱਨੀ ਦੇਰ ਤੱਕ ਸੱਪ ਦਾ ਭੁਲੇਖਾ ਦਿੰਦੀ ਹੈ ਜਿੰਨੀ ਦੇਰ ਤੱਕ ਚਾਨਣ ਨਾਲ ਉਸ ਨੂੰ ਜਾਣ ਨਾ ਲਉ। ਪ੍ਰਕਾਸ਼ ਵਿਚ ਆਉਣ ਲਈ ਧਿਆਨ ਦੇਣਾ ਪਏਗਾ। ਪ੍ਰਕਾਸ਼

ਤੁਹਾਡੇ ਅੰਦਰ ਹੀ ਹੈ, ਕਿਤੇ ਬਾਹਰ ਨਹੀਂ ਹੈ। ਸਾਹਿਬ ਬਾਣੀ ਵਿਚ ਬਚਨ ਕਰਦੇ ਹਨ-

*ਜਬ ਲਗੁ ਸਿੰਘੁ ਰਹੈ ਬਨ ਮਾਹਿ॥*
*ਤਬ ਲਗੁ ਬਨੁ ਫੂਲੈ ਹੀ ਨਾਹਿ॥*

(ਅੰਗ ੧੧੯੧)

ਜਿੰਨੀ ਦੇਰ ਤੱਕ ਹੰਕਾਰ ਰੂਪੀ ਸ਼ੇਰ ਇਸ ਜੰਗਲ ਵਿਚ ਰਹਿੰਦਾ ਹੈ, ਉੱਨੀ ਦੇਰ ਤੱਕ ਇਹ ਬਨ ਪ੍ਰਫੁੱਲਿਤ ਨਹੀਂ ਹੋ ਸਕਦਾ-

*ਜਬ ਹੀ ਸਿਆਰੁ ਸਿੰਘ ਕਉ ਖਾਇ॥*
*ਫੂਲਿ ਰਹੀ ਸਗਲੀ ਬਨਰਾਇ॥*

(ਅੰਗ ੧੧੯੧)

ਜਦੋਂ ਗਿਆਨ ਦਾ ਸਿਆਰ, ਯਾਦ ਰੱਖਿਉ, ਪੁਰਾਣੇ ਸਤਿਪੁਰਸ਼ਾਂ ਮੁਤਾਬਿਕ ਸਿਆਰ ਗਿੱਦੜ ਨੂੰ ਕਹਿੰਦੇ ਹਨ, ਪਰ ਸਿਆਰ ਇਕ ਅਜਿਹਾ ਜਾਨਵਰ ਹੈ ਜਿਸ ਨੂੰ ਬਿਰੀ ਵੀ ਕਹਿੰਦੇ ਸਨ। ਉਸ ਦੇ ਪੇਸ਼ਾਬ ਵਿਚ ਤੇਜ਼ਾਬੀ ਮਾਦਾ ਹੁੰਦਾ ਹੈ। ਉਹ ਆਪਣੀ ਪੂਛਲ 'ਤੇ ਪੇਸ਼ਾਬ ਕਰਦਾ ਹੈ। ਫਿਰ ਜਿੱਥੇ ਜਿੱਥੇ ਉਸ ਦੇ ਤੁਪਕੇ ਡਿੱਗਦੇ ਹਨ, ਉੱਥੇ ਅੱਗ ਲੱਗ ਜਾਂਦੀ ਹੈ। ਸ਼ੇਰ ਉਸ ਤੋਂ ਡਰਦਾ ਹੈ। ਸਾਹਿਬ ਕਹਿੰਦੇ ਹਨ ਕਿ ਜਦੋਂ ਗਿਆਨ ਦਾ ਸਿਆਰ ਹਉਮੈ ਦੇ ਸ਼ੇਰ ਨੂੰ ਖਾ ਜਾਏਗਾ ਤਾਂ ਉਦੋਂ ਯਾਦ ਰੱਖਿਉ-

*ਹਉਮੈ ਜਾਈ ਤਾ ਕੰਤ ਸਮਾਈ॥*
*ਤਉ ਕਾਮਣਿ ਪਿਆਰੇ ਨਵਨਿਧਿ ਪਾਈ॥*

(ਅੰਗ ੭੫੦)

ਜਿੰਨੀ ਦੇਰ ਤੱਕ ਹਉਮੈ ਹੈ, ਉੱਨੀ ਦੇਰ ਤੱਕ ਈਸ਼ਵਰ ਦੀ ਪ੍ਰਾਪਤੀ ਨਹੀਂ ਹੈ। ਤੁਸੀਂ ਪੜ੍ਹਦੇ ਹੋ-

*ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥*

(ਅੰਗ ੬੫੭)

ਰਹੇਗਾ ਇਕ ਹੀ। ਜਾਂ ਮੈਂ ਰਹਾਂਗਾ ਜਾਂ ਤੂੰ ਰਹੇਂਗਾ। ਜਦੋਂ ਮੈਂ ਕਹਿੰਦਾ ਹਾਂ ਕਿ ਧਨ ਮੇਰਾ ਹੈ, ਪਦਾਰਥ ਮੇਰੇ ਹਨ, ਪੁੱਤਰ ਮੇਰੇ ਹਨ, ਜ਼ਮੀਨ ਜਾਇਦਾਦ ਮੇਰੀ ਹੈ, ਗਿਆਨ ਮੇਰਾ ਹੈ, ਉੱਨੀ ਦੇਰ ਤੱਕ ਤੂੰ ਨਹੀਂ ਹੈਂ। ਜਦੋਂ ਤੂੰ ਆ ਗਿਆ, ਫਿਰ ਮੇਰਾ ਕੁਝ ਰਿਹਾ ਨਹੀਂ।

*ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥*

(ਅੰਗ ੧੩੭੫)

ਫਿਰ ਉਸ ਦੀ ਪ੍ਰਾਪਤੀ ਹੋਵੇਗੀ। ਪਰ ਕਦੋਂ ? ਜਦੋਂ ਧਿਆਨ ਦੀ ਪ੍ਰਪੱਕਤਾ ਹੋ ਗਈ।

ਅਸੀਂ ਲੋਕ ਇਕ ਦੂਜੇ ਨੂੰ ਨਿੰਦਣ ਵਿਚ ਲੱਗ ਗਏ ਹਾਂ। ਜਦੋਂ ਪ੍ਰਮਾਤਮਾ ਦੇ ਦਰ ਤੱਕ ਪਹੁੰਚ ਗਏ, ਜਦੋਂ ਧਿਆਨ ਦੀ ਪ੍ਰਪੱਕਤਾ ਹੋ ਗਈ ਫਿਰ ਕਿਸੇ ਨੂੰ ਬੁਰਾ ਨਹੀਂ ਕਹਿ ਪਾਉਗੇ। ਫਿਰ ਨਿੰਦਾ ਛੁੱਟ ਜਾਏਗੀ। ਮੋਹ ਛੁੱਟ ਜਾਂਦਾ ਹੈ। ਹੰਕਾਰ ਛੁੱਟ ਜਾਂਦਾ ਹੈ। ਕਾਮ, ਕ੍ਰੋਧ, ਲੋਭ, ਮੋਹ ਛੁੱਟ ਜਾਂਦਾ ਹੈ। ਆਸ਼ਾ, ਤ੍ਰਿਸ਼ਨਾ, ਦਵੈਸ਼, ਕਲਪਨਾ ਇਹਨਾਂ ਤੋਂ ਛੁਟਕਾਰਾ ਹੋ ਜਾਂਦਾ ਹੈ। ਕੀ ਮਿਲਦਾ ਹੈ ? ਰਸ। ਜਿਸ ਨੂੰ ਰਸ ਆ ਗਿਆ, ਉਹ ਸੰਸਾਰ ਦੇ ਰਸਾਂ ਨਾਲ ਕਿਉਂ ਜੁੜੇਗਾ। ਸੰਸਾਰ ਦੇ ਰਸਾਂ ਵੱਲ ਉਹ ਭੱਜ-ਭੱਜ ਕੇ ਜਾਂਦਾ ਹੈ ਜਿਸ ਨੂੰ ਨਾਮ ਦਾ ਰਸ ਨਹੀਂ ਆਇਆ। ਪਿਆਰਿਉ ! ਗੁਰੂ ਪਾਤਿਸ਼ਾਹ ਦੀ ਬਾਣੀ ਵੱਲ ਧਿਆਨ ਦਿਉ ਜੇਕਰ ਕਿਤੇ ਪਹੁੰਚਣਾ ਚਾਹੁੰਦੇ ਹੋ। ਜੇ ਇੱਥੇ ਹੀ ਚੱਕਰ ਕੱਟਣਾ ਚਾਹੁੰਦੇ ਹੋ ਤਾਂ ਫਿਰ ਧਿਆਨ ਦੇਣ ਦੀ ਲੋੜ ਨਹੀਂ। ਜੇਕਰ ਚਾਹੁੰਦੇ ਹੋ ਕਿ ਉਸ ਮਹਾਂ ਆਨੰਦ ਨੂੰ ਪ੍ਰਾਪਤ ਕਰਨਾ ਹੈ ਤਾਂ ਫਿਰ ਮਿਲੇਗਾ-

*ਮਹਾ ਅਨੰਦੁ ਸਦਾ ਕਰਿ ਕੀਰਤਨੁ ਪੁਰਖ ਬਿਧਾਤਾ ਪਾਏ॥*

(ਅੰਗ ੬੭੧)

ਸਦਾ ਉਸ ਦੀ ਕੀਰਤੀ ਕਰੋ, ਫਿਰ ਮਹਾਂ ਆਨੰਦ ਮਿਲ ਜਾਏਗਾ। ਉਹ ਆਨੰਦ ਜਿਸ ਤੋਂ ਬਾਅਦ ਕੋਈ ਦੁੱਖ ਨਹੀਂ, ਜਿਸ ਤੋਂ ਬਾਅਦ ਕੋਈ ਝੋਰਾ ਨਹੀਂ। ਇਹ ਆਨੰਦ ਪ੍ਰਾਪਤ ਕਰਨ ਲਈ ਧਿਆਨ ਜੋੜਨਾ ਪਏਗਾ।



# ਹਰਿ ਏਕੁ ਨਿਰੰਜਨੁ ਗਾਈਐ

ਮਨੁੱਖ ਆਪਣੇ ਜੀਵਨ ਵਿਚ ਪ੍ਰਮਾਤਮਾ ਦੀ ਪ੍ਰਾਪਤੀ ਲਈ ਅਨੇਕ ਤਰ੍ਹਾਂ ਦੇ ਉਪਰਾਲੇ ਕਰਦਾ ਹੈ। ਜਿੰਨੇ ਇਸ ਦੇ ਯਤਨ ਹੁੰਦੇ ਹਨ, ਉਹਨਾਂ ਸਾਰੇ ਯਤਨਾਂ ਦੇ ਬਾਵਜੂਦ ਵੀ ਇਸ ਨੂੰ ਪ੍ਰਾਪਤੀ ਨਹੀਂ ਹੁੰਦੀ। ਅਜਿਹਾ ਨਹੀਂ ਹੈ ਕਿ ਇਹ ਯਤਨ ਨਹੀਂ ਕਰਦਾ। ਯਤਨ ਤਾਂ ਕਰਦਾ ਹੈ ਪਰ ਪ੍ਰਾਪਤੀ ਨਹੀਂ ਹੁੰਦੀ। ਪ੍ਰਾਪਤੀ ਦੇ ਨਾ ਹੋਣ ਦਾ ਕਾਰਨ ਕੀ ਹੈ ? ਜਿੰਨੇ ਮਨੁੱਖ ਦੇ ਯਤਨ ਹਨ ਕੀ ਉਹ ਬਾਣੀ ਦੇ ਮੁਤਾਬਿਕ ਹਨ, ਕਿਉਂਕਿ ਅਸੀਂ ਜੇ ਰੱਬ ਨੂੰ ਮਿਲਣਾ ਚਾਹੁੰਦੇ ਹਾਂ ਤਾਂ ਆਪਣੀ ਕੋਈ ਗੱਲ ਨਾ ਕਰੀਏ ਤਾਂ ਹੀ ਗੁਰੂ ਦੀ ਗੱਲ ਕਰਾਂਗੇ। ਗੁਰੂ ਤੋਂ ਪੁੱਛਿਆ ਜਾਏ ਕਿ ਉਸ ਦਾ ਮਿਲਾਪ ਕਿਵੇਂ ਹੋਵੇਗਾ ? ਮੇਰੇ ਯਤਨ ਕਰਨ ਵਿਚ ਰੁਕਾਵਟ ਕੀ ਹੈ ? ਮਿਲਾਪ ਕਿਉਂ ਨਹੀਂ ਹੁੰਦਾ ? ਇਹ ਗੱਲ ਚੰਗੀ ਹੋਵੇਗੀ ਕਿ ਗੁਰੂ ਜਵਾਬ ਦੇਵੇ। ਗੁਰੂ ਦੀ ਗੱਲ ਸੁਣੀਏ। ਗੁਰੂ ਦੀ ਗੱਲ 'ਤੇ ਅਮਲ ਕਰੀਏ। ਫਿਰ ਪ੍ਰਮਾਤਮਾ ਦੀ ਪ੍ਰਾਪਤੀ ਹੋਵੇਗੀ। ਕਿਉਂਕਿ ਸਾਡੀ ਸਿਆਣਪ, ਸਾਡੀ ਬੁੱਧੀ, ਸਾਡਾ ਬੱਲ, ਸਾਡੀ ਸੋਚ, ਸਾਡੇ ਕੰਮ, ਸਾਡਾ ਆਪਣੇ ਢੰਗ ਨਾਲ ਕੀਤਾ ਹੋਇਆ ਪਾਠ, ਕੀਤੀ ਹੋਈ ਸੇਵਾ ਜੇ ਉਸ ਵਿਚ ਅਸੀਂ ਕਾਮਯਾਬ ਨਹੀਂ ਹੋਏ ਤਾਂ ਫਿਰ ਅਜਿਹੇ ਥਾਂ ਤੋਂ ਪੁੱਛਣਾ ਪਏਗਾ ਜਿੱਥੋਂ ਕਾਮਯਾਬੀ ਮਿਲੇ।

ਮੈਂ ਕਈ ਵਾਰ ਇਹ ਸੋਚਦਾ ਹਾਂ ਕਿ ਬੰਦਾ ਕਾਮਯਾਬੀ ਚਾਹੁੰਦਾ ਨਹੀਂ, ਇਸ ਕਰਕੇ ਪੁੱਛਦਾ ਵੀ ਨਹੀਂ। ਇਹ ਗੁਰੂ ਨੂੰ ਕਦੀ ਨਹੀਂ ਪੁੱਛਦਾ ਕਿ ਮੈਂ ਮਿਲਣਾ ਚਾਹੁੰਦਾ ਹਾਂ, ਮੇਰੇ 'ਤੇ ਦਇਆ ਕਰ, ਮੈਂ ਕਿਵੇਂ ਮਿਲਾਂ। ਕਈ ਵਾਰ ਤੁਸੀਂ ਦੇਖਦੇ ਹੋ ਕਿ ਜੇ ਸਾਡੇ ਅੰਦਰ ਮਿਲਣ ਦੀ ਤੀਬਰ ਇੱਛਾ ਹੋਵੇ ਅਤੇ ਬਹੁਤ ਤੇਜ਼ੀ ਨਾਲ ਅਸੀਂ ਮਿਲਣਾ ਚਾਹੀਏ ਤਾਂ ਅਸੀਂ ਆ ਕੇ ਰੋ ਪਵਾਂਗੇ ਕਿ ਮੈਂ ਬੜੀ ਬਾਣੀ ਪੜ੍ਹਦਾ ਹਾਂ, ਮੇਰੇ 'ਤੇ ਕ੍ਰਿਪਾ ਕਰੋ। ਪਰ ਕਿੰਨੀ ਚੰਗੀ ਗੱਲ ਹੋਵੇ ਜੇ ਅਸੀਂ ਇਹ ਗੱਲ ਕਹਿ ਦੇਈਏ ਕਿ ਸਤਿਗੁਰੂ ! ਤੇਰੀ ਬਾਣੀ ਵਿਚ ਅਜਿਹੇ ਬਚਨ ਹਨ ਕਿ ਮੈਨੂੰ ਮਿਲਣ ਦੀ ਜਾਚ ਨਹੀਂ ਹੈ। ਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਜੇ ਤੂੰ ਇਹ ਚਾਹੁੰਦਾ ਹੈਂ ਕਿ ਤੈਨੂੰ ਜ਼ਿੰਦਗੀ ਵਿਚ ਕਦੀ ਦੁੱਖ ਨਾ ਆਵੇ ਤਾਂ ਫਿਰ–

*ਗੁਰ ਮਿਲਿ ਚਜੁ ਅਚਾਰੁ ਸਿਖੁ*

ਗੁਰੂ ਨਾਲ ਮਿਲ। ਗੁਰੂ ਨਾਲ ਮਿਲ ਕੇ ਆਪਣੇ ਆਚਰਣ ਦੀ ਜਾਚ ਸਿਖ–

*ਗੁਰ ਮਿਲਿ ਚਜੁ ਅਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ॥*

(ਅੰਗ ੫੦)

ਕਿੰਨੀ ਚੰਗੀ ਗੱਲ ਹੋਵੇ ਜੇ ਅਸੀਂ ਗੁਰੂ ਦੇ ਸਾਹਮਣੇ ਆਤਮ ਸਮਰਪਨ ਕਰਕੇ ਇਹ ਗੱਲ ਕਹਿ ਦੇਈਏ ਕਿ ਮੈਂ ਮਿਲਣਾ ਤਾਂ ਚਾਹੁੰਦਾ ਹਾਂ, ਪਰ ਸਤਿਗੁਰੂ ! ਮੇਰੇ ਕੋਲ ਢੰਗ ਨਹੀਂ, ਮੇਰੇ ਕੀਤੇ ਢੰਗ ਰਾਸ ਨਹੀਂ ਆਉਂਦੇ। ਮੈਂ ਆਪਣੇ ਆਪ ਸਭ ਕੁਝ ਕਰਕੇ ਦੇਖ ਲਿਆ ਹੈ, ਪਰ ਕਿਸੇ ਗੱਲ ਵਿਚ ਕਾਮਯਾਬ ਨਹੀਂ ਹੋਇਆ। ਬਲਕਿ ਮੈਂ ਸਿਮਰਨ ਕੀਤਾ, ਸੇਵਾ ਕੀਤੀ, ਸਤਿਸੰਗਤ ਵਿਚ ਗਿਆ, ਨਾਮ ਜਪਣ ਦਾ ਯਤਨ ਵੀ ਕੀਤਾ, ਹੁਣ ਆਪ ਮੇਰੇ 'ਤੇ ਕ੍ਰਿਪਾ ਕਰੋ ਕਿ ਕਿਵੇਂ ਮੇਰਾ ਮਨ ਟਿਕੇ ? ਯਾਦ ਰੱਖੋ, ਅਜਿਹਾ ਨਹੀਂ ਕਿ ਤੁਸੀਂ ਸਵਾਲ ਕਰੋ ਤੇ ਗੁਰੂ ਜਵਾਬ ਨਾ ਦੇਵੇ। ਜਵਾਬ ਦੇਵੇਗਾ। ਜਿਸ ਬੰਦੇ ਨੂੰ ਗੁਰੂ ਉੱਪਰ ਵਿਸ਼ਵਾਸ ਨਹੀਂ, ਉਸ ਨੂੰ ਕਿਤੇ ਵੀ ਵਿਸ਼ਵਾਸ ਨਹੀਂ ਹੋ ਸਕਦਾ। ਜਿਸ ਨੂੰ ਕਿਤੇ ਵੀ ਵਿਸ਼ਵਾਸ ਨਾ ਹੋਵੇ, ਉਹ ਫਿਰ ਪ੍ਰਾਪਤੀ ਕਿੱਥੋਂ ਕਰੇਗਾ ? ਆਪਣੇ ਸਵਾਲ ਦਾ ਸਮਾਧਾਨ ਕਿੱਥੋਂ ਲੱਭੇਗਾ ?

ਗੱਲ ਅਜਿਹੀ ਹੈ ਕਿ ਅਸੀਂ ਸਵਾਲ ਵੀ ਕਰਦੇ ਹਾਂ, ਜਵਾਬ ਵੀ ਮਿਲਦਾ ਹੈ, ਪਰ ਉਸੇ ਜਵਾਬ ਦੇ ਅਰਥ ਅਸੀਂ ਆਪਣੇ ਢੰਗ ਅਨੁਸਾਰ ਕਰ ਲਏ। ਜਿਵੇਂ ਕਹਾਵਤ ਹੈ ਕਿ ਕੋਈ ਵਿਅਕਤੀ ਭੁੱਖਾ ਹੋਵੇ। ਪੂਰਨਮਾਸ਼ੀ ਦਾ ਚੰਦਰਮਾ ਹੋਵੇ, ਸਾਰੀ ਧਰਤੀ 'ਤੇ ਉਸ ਚੰਦਰਮਾ ਦੀ ਰੌਸ਼ਨੀ ਹੋਵੇ ਤੇ ਉਸ ਭੁੱਖੇ ਵਿਅਕਤੀ ਨੂੰ ਕਹੋ ਕਿ ਦੇਖ ਕਿੰਨਾ ਸੋਹਣਾ ਚੰਦਰਮਾ ਹੈ। ਸਿਆਣੇ ਪੁਰਸ਼ ਕਹਿੰਦੇ ਹਨ ਕਿ ਉਹ ਜਵਾਬ ਦੇਵੇਗਾ ਕਿ ਬਿਲਕੁਲ ਰੋਟੀ ਲੱਗਦਾ ਹੈ। ਕਿਉਂਕਿ ਉਸ ਦੀ ਜਿਹੜੀ ਸੋਚ ਹੈ, ਉਸ ਦੇ ਵਿਚ ਰੋਟੀ ਅਟਕੀ ਹੋਈ ਹੈ। ਚੰਦਰਮਾ ਦੀ ਰੌਸ਼ਨੀ ਉਸ ਨੂੰ ਦਿੱਸੇਗੀ ਨਹੀਂ। ਚੰਦਰਮਾ ਦਾ ਗੋਲ ਆਕਾਰ ਜਿਹੜਾ ਰੋਟੀ ਵਰਗਾ ਹੈ, ਉਸ ਨੂੰ ਦੇਖ ਕੇ ਇਹ ਤਾਂ ਕਹਿ ਦੇਵੇਗਾ ਕਿ ਚੰਦਰਮਾ ਰੋਟੀ ਵਰਗਾ ਹੈ, ਪਰ ਉਸ ਚੰਦਰਮਾ ਦੀ ਰੌਸ਼ਨੀ ਨਾਲ, ਚੰਦਰਮਾ ਦੀ ਸ਼ਾਂਤੀ ਨਾਲ ਉਸ ਬੰਦੇ ਨੂੰ ਕੋਈ ਲਗਾਉ ਨਹੀਂ। ਹੂਬਹੂ ਇਸੇ ਤਰ੍ਹਾਂ ਅਸੀਂ ਜਦੋਂ ਗੁਰਬਾਣੀ ਪੜ੍ਹਦੇ ਹਾਂ ਤੇ ਆਪਣੇ ਢੰਗ ਨਾਲ ਉਸ ਦੇ ਅਰਥ ਕਰਦੇ ਹਾਂ ਤਾਂ ਉਸ ਦਾ ਕਾਰਨ ਕੀ ਹੈ ? ਕਿਉਂਕਿ ਸਾਡੀ ਜਿਹੜੀ ਸਟੇਜ ਹੈ, ਜਿਸ ਨੂੰ ਅਸੀਂ ਮਾਨਸਿਕ ਅਵਸਥਾ ਕਹਿੰਦੇ ਹਾਂ, ਉਹ ਹਰ ਬੰਦੇ ਦੀ ਇਕ ਨਹੀਂ। ਕੋਈ ਬੰਦਾ ਧਨ ਵਿਚ ਰੁੱਝਿਆ ਹੈ, ਪਰ ਧਨ ਨਾਲ ਨਹੀਂ ਜਾਂਦਾ। ਲੱਖਾਂ ਰੁਪਏ ਜੇਬ ਵਿਚ ਹੋਣ, ਬੈਂਕ ਵਿਚ ਅਕਾਊਂਟ ਖੁਲ੍ਹਵਾਉਣ ਚੱਲਿਆ ਹੋਵੇ, ਪਰ ਸੜਕ 'ਤੇ ਜਾਂਦਾ ਹਾਰਟ ਅਟੈਕ ਹੋ ਕੇ ਮਰ ਜਾਵੇ ਜਾਂ ਐਕਸੀਡੈਂਟ ਵਿਚ ਮੌਤ ਹੋ ਜਾਏ ਤਾਂ ਕੀ ਜੇਬ ਵਿਚ ਪਏ ਲੱਖਾਂ ਰੁਪਏ ਉਸ ਨੂੰ ਬਚਾਅ ਸਕਦੇ ਹਨ ? ਨਹੀਂ ਬਚਾ ਸਕਦੇ।

ਇਕ ਬੰਦਾ ਕਨੇਡਾ ਵਿਚ ਬੈਠਾ ਬੀਮਾਰ ਹੋ ਜਾਂਦਾ ਹੈ। ਤੁਸੀਂ ਇੱਥੇ ਬੈਠੇ ਹੋ। ਤੁਸੀਂ ਉਸ ਲਈ ਅਰਦਾਸ ਕਰਦੇ ਹੋ ਤੇ ਅਰਦਾਸ ਸੁਣੀ ਜਾਂਦੀ ਹੈ। ਉਹ ਬੰਦਾ ਬਚ ਜਾਂਦਾ ਹੈ। ਫਿਰ ਸ਼ਕਤੀ ਧਨ ਵਿਚ ਜ਼ਿਆਦਾ ਹੋਈ ਕਿ ਨਾਮ ਵਿਚ ? ਨਾਮ ਵਿਚ ਸ਼ਕਤੀ ਜ਼ਿਆਦਾ ਹੈ। ਪਰ ਅਸੀਂ ਇਸ ਨਾਮ ਦੀ ਕੀਮਤ ਨੂੰ ਸਮਝਿਆ ਨਹੀਂ। ਇਸ ਨਾਮ ਨਾਲ ਜੁੜਨ ਲਈ ਅਸੀਂ ਯਤਨ ਤਾਂ ਕੀਤਾ ਪਰ ਸਾਡੇ ਯਤਨ ਆਪਣੇ ਢੰਗ ਦੇ ਸਨ।

ਅਸੀਂ ਸਤਿਗੁਰੂ ਨੂੰ ਪੁੱਛੀਏ ਕਿ ਸਤਿਗੁਰੂ ਕਿਹੜਾ ਕੰਮ ਹੈ ਜਿਸ ਨੂੰ ਕਰਨ ਨਾਲ [illegible] ਦੀ ਪ੍ਰਾਪਤੀ ਹੋ ਜਾਏ ? ਇਹ ਗੱਲ ਗੁਰੂ ਕੋਲੋਂ ਪੁੱਛੀਏ ਤਾਂ ਬਿਹਤਰ ਰਹੇਗਾ,

ਕਿਉਂਕਿ ਮਨੁੱਖ ਨੇ ਆਪਣੇ ਢੰਗ ਨਾਲ ਉਸ ਦੀ ਪ੍ਰਾਪਤੀ ਲਈ ਰਸਤੇ ਚੁਣ ਲਏ ਹਨ। ਬਾਣੀ ਨੇ ਕਿਹਾ ਹੈ ਕਿ ਤੁਸੀਂ ਪਾਠ ਕਰਦੇ ਹੋ ਪਰ ਫਿਰ ਵੀ ਪ੍ਰਾਪਤੀ ਕਿਉਂ ਨਹੀਂ ਹੈ ? ਗੁਰੂ ਸਾਹਿਬ ਬਾਣੀ ਵਿਚ ਕਹਿੰਦੇ ਹਨ ਕਿ ਬੰਦਾ ਪ੍ਰਮਾਤਮਾ ਦੀ ਪ੍ਰਾਪਤੀ ਲਈ ਅਨੇਕਾਂ ਕਰਮ ਕਰਦਾ ਹੈ, ਜਿਵੇਂ ਪਾਠ ਕਰਦਾ ਹੈ। ਕਿਸੇ ਨੂੰ ਕਹਿ ਦਿੱਤਾ ਗਿਆ ਕਿ ਤੂੰ ਵੇਦ ਪੜ੍ਹ, ਰੱਬ ਮਿਲ ਜਾਏਗਾ। ਉਹ ਵੇਦਾਂ ਦਾ ਪਾਠ ਕਰਨ ਲੱਗ ਪਿਆ। ਕਿਸੇ ਨੇ ਕਿਹਾ ਕਿ ਨਿਉਲੀ ਕਰਮ ਕੀਤਾ ਜਾਏ ਤਾਂ ਰੱਬ ਮਿਲੇਗਾ। ਯਾਦ ਰੱਖਿਉ, ਨਿਉਲੀ ਜੋਗ ਦਾ ਕਰਮ ਹੈ। ਜੋਗੀ ਲੋਕ ਕਰਦੇ ਹਨ। ਅੰਮ੍ਰਿਤ ਵੇਲੇ ਉੱਠ ਕੇ ਕਿਸੇ ਵੱਗਦੇ ਪਾਣੀ ਦੇ ਕੰਢੇ 'ਤੇ ਬੈਠ ਕੇ ਆਪਣੇ ਸਰੀਰ ਦੀਆਂ ਅੰਤੜੀਆਂ ਨੂੰ ਹਿਲਾਉਣਾ ਹੈ, ਪਰ ਬਾਹਰੋਂ ਨਹੀਂ ਹਿਲਣਾ। ਸਹਿਜੇ-ਸਹਿਜੇ ਉਹ ਅੰਤੜੀਆਂ ਨੂੰ ਇੰਨਾ ਹਿਲਾ ਲੈਂਦੇ ਹਨ ਕਿ ਜਿਵੇਂ ਤੁਸੀਂ ਚਾਟੀ ਵਿਚ ਮਧਾਣੀ ਪਾ ਕੇ ਦੁੱਧ ਹਿਲਾਉਂਦੇ ਹੋ। ਉਸ ਨੂੰ ਰਿੜਕਣ ਲਈ ਕਿਰਿਆ ਕਰਦੇ ਹੋ ਤੇ ਜਦੋਂ ਮਧਾਣੀ ਇਉਂ ਖਿੱਚਦੇ ਹੋ ਤਾਂ ਚਾਟੀ ਵਿਚਲੇ ਦੁੱਧ ਦਾ ਝੁਕਾਅ ਦੂਜੇ ਪਾਸੇ ਹੋ ਜਾਂਦਾ ਹੈ ਤੇ ਫਿਰ ਤੁਸੀਂ ਦੂਜੇ ਪਾਸਿਉਂ ਖਿੱਚਦੇ ਹੋ ਤਾਂ ਦੁੱਧ ਦੂਜੇ ਪਾਸੇ ਘੁੰਮ ਜਾਂਦਾ ਹੈ। ਇਸੇ ਤਰ੍ਹਾਂ ਜੋਗੀ ਲੋਕ ਅੰਦਰੋਂ ਅੰਤੜੀਆਂ ਨੂੰ ਹਿਲਾ ਕੇ ਜਿਵੇਂ ਦੁੱਧ ਰਿੜਕੀਦਾ ਹੈ, ਇੰਝ ਕਰ ਲੈਂਦੇ ਹਨ। ਉਸ ਨੂੰ ਨਿਉਲੀ ਕਰਮ ਕਹਿੰਦੇ ਹਨ। ਫਿਰ ਸਹਿਜੇ-ਸਹਿਜੇ ਜਦੋਂ ਨਿਉਲੀ ਹਿੱਲ ਜਾਂਦੀ ਹੈ, ਇਸ ਨਾਲ ਅੰਤੜੀਆਂ ਦੀ ਸ਼ੁਧੀ ਤਾਂ ਹੋ ਜਾਂਦੀ ਹੈ ਪਰ ਸਤਿਗੁਰੂ ਕਹਿੰਦੇ ਹਨ ਕਿ ਇਸ ਤਰ੍ਹਾਂ ਰੱਬ ਨਹੀਂ ਮਿਲਦਾ-

*ਨਿਉਲੀ ਕਰਮ ਕਰੈ ਬਹੁ ਆਸਨ॥*
*ਜੈਨ ਮਾਰਗ ਸੰਜਮ ਅਤਿ ਸਾਧਨ॥*

(ਅੰਗ ੨੬੫)

ਜੈਨੀ ਆਪਣੇ ਰਸਤੇ ਤੇ ਚੱਲਣ ਲੱਗਿਆਂ ਉਹਨਾਂ ਦੇ ਹੱਥ ਵਿਚ ਝਾੜੂ ਹੁੰਦਾ ਹੈ। ਉਹ ਉਸ ਨੂੰ ਰਸਤੇ ਵਿਚ ਪਹਿਲਾਂ ਫੇਰਦੇ ਹਨ। ਉਹਨਾਂ ਦੇ ਮਨ ਵਿਚ ਹੈ ਕਿ ਕੀੜੀ ਵੀ ਨਾ ਮਰੇ। ਕਿਉਂਕਿ ਉਹਨਾਂ ਦੇ ਗੁਰੂ ਮਹਾਂਵੀਰ ਦੇ ਅੰਦਰ ਇੰਨੀ ਦਇਆ ਸੀ ਕਿ ਇਕ ਵਾਰ ਮਹਾਂਵੀਰ ਜੀ ਦੇ ਪੈਰ ਥੱਲੇ ਕੀੜੀ ਆ ਕੇ ਮਰ ਗਈ ਤੇ ਸਾਰਾ ਦਿਨ ਉਹ ਉੱਥੇ ਬੈਠ ਕੇ ਰੋਂਦੇ ਰਹੇ। ਹੁਣ ਜੈਨ ਮੱਤ ਧਾਰਨ ਵਾਲਾ ਵਿਅਕਤੀ ਇਹ ਤਾਂ ਸੋਚਦਾ ਨਹੀਂ ਕਿ ਜਦੋਂ ਮੈਂ ਉੱਥੇ ਝਾੜੂ ਕਰਾਂਗਾ ਤਾਂ ਜਾਨਵਰ ਉਦੋਂ ਵੀ ਮਰ ਸਕਦੇ ਹਨ, ਖ਼ਾਸ ਕਰਕੇ ਕੀੜੀ। ਪਰ ਫਿਰ ਵੀ ਜੈਨੀ ਦੀ ਅਜਿਹੀ ਸੋਚ ਹੈ ਕਿ ਉਹ ਮੂੰਹ 'ਤੇ ਪੱਟੀ ਬੰਨ੍ਹ ਕੇ ਰੱਖਦਾ ਹੈ ਕਿ ਮੇਰੇ ਅੰਦਰ ਸੁਆਸ ਲੈਣ ਨਾਲ ਵੀ ਕੋਈ ਜੀਵ ਨਾ ਚੱਲਿਆ ਜਾਏ ਪਰ ਉਹ ਇਹ ਨਹੀਂ ਸੋਚਦਾ ਕਿ ਜਿਸ ਪਾਣੀ ਨੂੰ ਮੈਂ ਪੀਂਦਾ ਹਾਂ, ਉਸ ਵਿਚ ਵੀ ਜੀਵ ਹਨ। ਸਤਿਗੁਰੂ ਨੇ ਦੱਸਿਆ ਹੈ-

*ਮਨ ਕਾ ਸੂਤਕੁ ਲੋਭੁ ਹੈ*

ਮਨ ਦੀ ਅਪਵਿੱਤਰਤਾ ਹੈ ਲਾਲਚ। ਜਦੋਂ ਕਿਸੇ ਦੇ ਘਰ ਬੱਚਾ ਹੋਵੇ ਤਾਂ ਲੋਕ ਕਹਿੰਦੇ ਹਨ, ਫਲਾਨੇ ਦੇ ਘਰ ਸੂਤਕ ਹੈ, ਉੱਥੇ ਨਹੀਂ ਜਾਣਾ। ਭਾਵ ਅਪਵਿੱਤਰਤਾ ਹੈ। ਧੰਨ ਗੁਰੂ

ਪਾਤਿਸ਼ਾਹ ਇਸ ਅਪਵਿੱਤਰਤਾ ਨੂੰ ਨਹੀਂ ਮੰਨਦੇ। ਕਹਿੰਦੇ ਹਨ, ਸੋਚ-

*ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ॥*

ਜੇ ਤੂੰ ਲੋਭੀ ਹੈਂ ਤਾਂ ਤੇਰਾ ਮਨ ਅਪਵਿੱਤਰ ਹੈ। ਜੇ ਤੂੰ ਝੂਠ ਬੋਲਦਾ ਹੈਂ ਤਾਂ ਸੂਤਕ ਤੇਰੀ ਜ਼ਬਾਨ ਵੀ ਹੈ-

*ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ॥*

ਅੱਖਾਂ ਤੇਰੀਆਂ ਅਪਵਿੱਤਰ ਹਨ ਜੇਕਰ ਤੂੰ ਪਰਾਈਆਂ ਔਰਤਾਂ ਨੂੰ ਮੰਦ-ਦ੍ਰਿਸ਼ਟੀ ਨਾਲ ਦੇਖਦਾ ਹੈਂ। ਪਰਾਏ ਧਨ ਨੂੰ ਮੰਦ-ਦ੍ਰਿਸ਼ਟੀ ਨਾਲ ਦੇਖਦਾ ਹੈਂ। ਫਿਰ ਉਹ ਸੂਤਕ ਤੇਰੀਆਂ ਅੱਖਾਂ ਵਿਚ ਹੈ-

*ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ॥*

ਤੇਰੇ ਕੰਨ ਅਪਵਿੱਤਰ ਹਨ। ਤੂੰ ਕੰਨਾਂ ਨਾਲ ਚੁਗਲੀ ਨਿੰਦਿਆ ਸੁਣਦਾ ਹੈਂ-

*ਨਾਨਕ ਹੰਸਾ ਆਦਮੀ ਬਧੇ ਜਮ ਪੁਰਿ ਜਾਹਿ॥*

(ਅੰਗ ੪੭੨)

ਕਹਿੰਦੇ ਹਨ, ਬੰਦਾ ਹੰਸ ਸੀ, ਪਰ ਇਹਨਾਂ ਇੰਦਰਿਆਂ ਦੇ ਪਿੱਛੇ ਲੱਗ ਕੇ ਅਪਵਿੱਤਰ ਹੋਣ ਕਰਕੇ ਜਮਾਂ ਦੀ ਪੁਰੀ ਵਿਚ ਬੰਨ੍ਹ ਕੇ ਲਿਜਾਇਆ ਜਾ ਰਿਹਾ ਹੈ। ਗੁਰੂ ਸਾਹਿਬ ਨੇ ਬਾਣੀ ਵਿਚ ਕਿਹਾ ਹੈ ਕਿ ਜੇ ਤੂੰ ਰੱਬ ਨੂੰ ਮਿਲਣਾ ਹੈ ਤਾਂ ਜਿੰਨੇ ਵੀ ਕਰਮ ਹਨ, ਇਹ ਤੈਨੂੰ ਰੱਬ ਨਾਲ ਨਹੀਂ ਮਿਲਾ ਸਕਦੇ। ਪਾਤਿਸ਼ਾਹ ਨੇ ਬਚਨ ਕਹੇ ਹਨ-

*ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥*
*ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਕ ਅਹੰਬੁਧਿ ਬਾਧੇ॥ ੧ ॥*

(ਅੰਗ ੬੪੧)

ਪਾਠ ਤਾਂ ਕੀਤਾ ਪਰ ਪਾਠ ਕਰਨ ਦੀ ਹਉਮੈ ਆ ਗਈ। ਜਿੱਥੇ ਸੱਜਣਾਂ ਮਿੱਤਰਾਂ ਵਿਚ ਬੈਠਦਾ ਹੈ, ਉੱਥੇ ਕਹਿੰਦਾ ਹੈ ਕਿ ਦੇਖੋ ਮੈਂ ਸਵੇਰੇ ਚਾਰ ਵਜੇ ਜਾਗਦਾ ਹਾਂ। ਚਾਰ ਵਜੇ ਜਾਗ ਕੇ ਮੈਂ ਨਿਤਨੇਮ ਕਰ ਲੈਂਦਾ ਹਾਂ। ਫਿਰ ਇਕ ਪਾਠ ਸੁਖਮਨੀ ਸਾਹਿਬ ਦਾ ਕਰ ਲੈਂਦਾ ਹਾਂ ਤੇ ਜੇ ਹੋ ਜਾਏ ਤਾਂ ਫਿਰ ਮੈਂ ਆਸਾ ਦੀ ਵਾਰ ਦਾ ਪਾਠ ਵੀ ਕਰ ਲੈਂਦਾ ਹਾਂ। ਮਤਲਬ ਇਹ ਹੈ ਕਿ ਦੱਸਿਆ ਜਾਏ ਕਿ ਮੈਂ ਇੰਨਾ ਗੁਰਮੁਖ ਹਾਂ। ਪਾਠ ਇਸ ਲਈ ਅਸੀਂ ਕਰਨਾ ਹੈ ਕਿ ਮਨ ਮੈਲਾ ਹੈ, ਅਪਵਿੱਤਰ ਹੈ ਤੇ ਇਹ ਪਵਿੱਤਰ ਹੋ ਜਾਂਦਾ ਹੈ। ਪਰ ਉਸ ਦਾ ਰੁੱਖ ਦੂਜਾ ਹੋ ਗਿਆ। ਹੁਣ ਪਾਠ ਦੀ ਹਉਮੈ ਹੋ ਗਈ। ਬੰਦਾ ਹਉਮੈ ਵਿਚ ਕਰਮ ਕਰਦਾ ਹੈ। ਹਉਮੈ ਦਾ ਨੁਕਸਾਨ ਕੀ ਹੈ ? ਹਉਮੈ ਵਿਚ ਇਹੀ ਬੰਧਨ ਹੈ। ਬੰਦਾ ਹਉਮੈ ਕਰਕੇ ਮੁੜ ਮੁੜ ਕੇ ਜੂਨਾਂ ਵਿਚ ਪਏਗਾ।

ਹਉਮੈ ਬਹੁਤਾਤ ਦੀ ਹੁੰਦੀ ਹੈ। ਬੰਦਾ ਬਹੁਤਾ ਵਿਦਵਾਨ ਹੈ, ਤਾਂ ਕਹੇਗਾ ਮੈਂ ਬਹੁਤ

ਵਿਦਵਾਨ ਹਾਂ। ਪਰ ਜੋ ਵਿਦਵਾਨ ਹੀ ਨਹੀਂ, ਉਹ ਹਉਮੈ ਕੀ ਕਰੇਗਾ। ਜਿਸ ਦਾ ਰੂਪ ਸੁੰਦਰ ਹੈ, ਉਹ ਹਉਮੈ ਕਰ ਸਕਦਾ ਹੈ, ਪਰ ਜੋ ਕਰੂਪ ਹੈ, ਉਹ ਕੀ ਹਉਮੈ ਕਰੇਗਾ। ਜਿਸ ਕੋਲ ਕੋਈ ਗੁਣ ਹੈ, ਉਹ ਹਉਮੈ ਕਰ ਸਕਦਾ ਹੈ, ਪਰ ਜਿਸ ਕੋਲ ਕੋਈ ਗੁਣ ਹੀ ਨਹੀਂ ਤਾਂ ਉਹ ਕੀ ਹਉਮੈ ਕਰੇਗਾ। ਗੁਰੂ ਨੂੰ ਪੁੱਛਿਆ ਕਿ ਤਰੀਕਾ ਕੀ ਹੈ ਜਿਸ ਨਾਲ ਇਹ ਹਉਮੈ ਅੰਦਰੋਂ ਚਲੀ ਜਾਏ ? ਕਹਿਣ ਲੱਗੇ, ਜੇ ਸਤਿਗੁਰੂ ਆਪਣੀ ਕ੍ਰਿਪਾ ਕਰ ਦੇਵੇ ਤਾਂ ਇਹ ਬੰਦਾ ਫਿਰ ਗੁਰੂ ਦੇ ਉਪਦੇਸ਼ ਦੀ ਕਮਾਈ ਕਰੇ। ਹਉਮੈ ਜਾ ਸਕਦੀ ਹੈ, ਪਰ ਗੁਰੂ ਦੀ ਕ੍ਰਿਪਾ ਨਾਲ-

*ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥*
*ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥*

(ਅੰਗ ੪੬੬)

ਯਾਦ ਰੱਖਿਉ, ਜੇ ਅਸੀਂ ਕਮਾਈ ਨਹੀਂ ਕਰਦੇ ਤਾਂ ਸਮਝ ਲਉ ਸਾਡੇ ਉੱਪਰ ਕ੍ਰਿਪਾ ਨਹੀਂ ਹੋਈ-

*ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥*
*ਪੰਚ ਜਨਾ ਸਿਉ ਸੰਗੁ ਨਾ ਛੁਟਕਿਓ ਅਧਿਕ ਅਹੰਬੁਧਿ ਬਾਧੇ॥੧॥ ਰਹਾਉ॥*
*ਪਿਆਰੇ ਇਨ ਬਿਧਿ ਮਿਲਣੁ ਨ ਜਾਈ*

ਜਿਹੜੇ ਤਰੀਕੇ ਨਾਲ ਤੂੰ ਮਿਲਣਾ ਚਾਹੁੰਦਾ ਹੈ, ਇਹ ਰੱਬ ਨੂੰ ਮਿਲਣ ਦੀ ਵਿਧੀ ਨਹੀਂ ਹੈ-

*ਮੈ ਕੀਏ ਕਰਮ ਅਨੇਕਾ॥*

ਹਉਮੈ ਦੇ ਸਹਿਤ ਅਨੇਕਾਂ ਕਰਮ ਤੂੰ ਕਰ ਲਵੇਂ ਤਾਂ ਵੀ ਰੱਬ ਨੂੰ ਨਹੀਂ ਮਿਲ ਸਕਦਾ। ਪੁੱਛਿਆ ਗਿਆ ਕਿ ਮਿਲਾਂ ਕਿਵੇਂ ? ਕਹਿਣ ਲੱਗੇ-

*ਹਾਰਿ ਪਰਿਓ ਸੁਆਮੀ ਕੈ ਦੁਆਰੈ*

ਦੋ ਹੀ ਤਰੀਕੇ ਹਨ ਜਾਂ ਜਿੱਤ ਜਾ ਜਾਂ ਹਾਰ ਜਾ। ਬੰਦਾ ਜਿੱਤ ਨਹੀਂ ਸਕਦਾ ਤੇ ਹਾਰਨ ਲਈ ਵੀ ਤਿਆਰ ਨਹੀਂ। ਗੁਰੂ ਕਹਿੰਦਾ ਹੈ-

*ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥*

(ਅੰਗ ੬੪੧)

ਬਿਬੇਕ ਹੁੰਦਾ ਹੈ ਗਿਆਨ। ਹੇ ਸਤਿਗੁਰੂ ! ਮੇਰੇ ਉੱਪਰ ਕ੍ਰਿਪਾ ਕਰਕੇ ਮੈਨੂੰ ਗਿਆਨ ਵਾਲੀ ਬੁੱਧੀ ਦੇ। ਗੁਰੂ ਤੋਂ ਧਨ ਨਾ ਮੰਗ। ਕੀ ਪਤਾ ਹੈ ਕਿ ਤੇਰੇ ਲਈ ਚੰਗਾ ਵੀ ਹੈ ਜਾਂ ਨਹੀਂ। ਗੁਰੂ ਕੋਲੋਂ ਪਦਾਰਥ ਨਾ ਮੰਗ। ਕੀ ਪਤਾ ਹੈ, ਤੂੰ ਪਦਾਰਥਾਂ ਵਿਚ ਪੈ ਕੇ ਦੁੱਖੀ ਹੋ ਜਾਏਂ। ਗੁਰੂ ਕੋਲੋਂ ਪੁੱਤਰ ਨਾ ਮੰਗ। ਕੀ ਪਤਾ ਹੈ, ਪੁੱਤਰ ਹੀ ਤੇਰੀ ਮੌਤ ਦਾ ਕਾਰਨ ਬਣ ਜਾਣ। ਇਸ ਲਈ ਗੁਰੂ ਅੱਗੇ ਤੂੰ ਇਹੀ ਬੇਨਤੀ ਕਰ-

*ਦੀਜੈ ਬੁਧਿ ਬਿਬੇਕਾ॥*

ਪਰ ਬੰਦੇ ਨੇ ਬੜੇ ਯਤਨ ਕੀਤੇ ਕਿ ਨਹੀਂ, ਮੈਂ ਮਿਲਣਾ ਹੈ। ਹੁਣ ਮਿਲਣਾ ਚਾਹੁੰਦਾ ਹੈ। ਕਿਸੇ ਨੇ ਕਿਹਾ ਮੋਨ ਰੱਖ ਲੈ। ਮੋਨ ਰੱਖ ਲਿਆ। ਹੁਣ ਮੋਨ ਰੱਖ ਕੇ ਕੀ ਇਹ ਚੁੱਪ ਰਹਿ ਸਕਦਾ ਹੈ ? ਬਾਹਰੋਂ ਚੁੱਪ ਕਰ ਜਾਏਗਾ, ਪਰ ਅੰਦਰੋਂ ਕਿਵੇਂ ਚੁੱਪ ਕਰੇਗਾ ?-

*ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ ਗਾਠਾ॥*

ਕਲਪਨਾ ਦੀਆਂ ਗੰਢਾਂ ਹਿਰਦੇ ਵਿਚ ਹਨ, ਬਾਹਰੋਂ ਜ਼ਬਾਨ ਬੰਦ ਕੀਤੀ ਤਾਂ ਕੀ ਕਰੇਗਾ-

*ਹੋਇ ਉਦਾਸੀ ਗ੍ਰਿਹੁ ਤਜਿ ਚਲਿਓ ਛੁਟਕੈ ਨਾਹੀ ਨਾਠਾ॥*

(ਅੰਗ ੧੦੦੩)

ਉਦਾਸੀ ਹੋ ਕੇ ਘਰ ਛੱਡ ਕੇ ਚੱਲਿਆ ਹੈ ਕਿ ਮੈਨੂੰ ਘਰ ਦੀ ਲੋੜ ਨਹੀਂ। ਕਈ ਲੋਕ ਤੁਸੀਂ ਅਜਿਹੇ ਦੇਖੇ ਹੋਣਗੇ ਜਿਹੜੇ ਕਹਿੰਦੇ ਹਨ ਕਿ ਮੇਰੇ ਕੋਲ ਤਾਂ ਬੜੀ ਜ਼ਮੀਨ ਸੀ, ਨਿਰੰਕਾਰ ਦੀ ਬੜੀ ਕ੍ਰਿਪਾ ਸੀ ਪਰ ਮੈਂ ਤਾਂ ਲੱਤ ਮਾਰ ਕੇ ਆ ਗਿਆ। ਜੇ ਲੱਤ ਮਾਰੀ ਹੁੰਦੀ ਤਾਂ ਗੱਲ ਕਰਨ ਦੀ ਲੋੜ ਹੀ ਨਹੀਂ ਸੀ। ਜੇ ਉਸ ਦਾ ਨਾਮ ਲੈਂਦਾ ਹੈਂ ਤਾਂ ਇਸ ਦਾ ਮਤਲਬ ਛੱਡੀ ਨਹੀਂ-

*ਜੀਅ ਕੀ ਕੈ ਪਹਿ ਬਾਤ ਕਹਾ॥*
*ਆਪਿ ਮੁਕਤੁ ਮੋ ਕਉ ਪ੍ਰਭੁ ਮੇਲੇ ਐਸੋ ਕਹਾ ਲਹਾ॥*

(ਅੰਗ ੧੦੦੩)

*ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ॥*
*ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ॥*
*ਸਿਖ ਕਰੇ ਕਰਿ ਸਬਦੁ ਨ ਚੀਨੈ ਲੰਪਟੁ ਹੈ ਬਾਜਾਰੀ॥*

(ਅੰਗ ੧੦੧੩)

ਸਭ ਕੁਝ ਛੱਡ ਕੇ ਫਿਰ ਵੀ ਉੱਧਰ ਨੂੰ ਜਾਂਦਾ ਹੈ। ਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਸਮਝ। ਤੂੰ ਮੋਨੀ ਨਹੀਂ ਹੋ ਸਕਦਾ। ਕਿਸੇ ਨੇ ਕਿਹਾ ਭਾਂਡੇ ਤਿਆਗ ਦੇ। ਇਹ ਕਹਿੰਦਾ ਹੈ ਕਿ ਹੁਣ ਕੋਈ ਬਰਤਨ ਨਹੀਂ ਵਰਤਣਾ। ਬਰਤਨਾਂ ਨੂੰ ਬੋਝ ਸਮਝਦਾ ਹੈ। ਸੰਸਾਰ ਦੀ ਆਪਣੀ ਆਪਣੀ ਰੀਤ ਹੈ। ਜੇਕਰ ਕੋਈ ਭੋਜਨ ਦਿੰਦਾ ਹੈ ਤਾਂ ਕੇਲੇ ਆਦਿਕ ਦੇ ਪੱਤੇ ਉੱਪਰ ਪਾ ਕੇ ਲੈ ਲੈਂਦਾ ਹੈ, ਡੂਨੇ ਉੱਪਰ ਪਾ ਕੇ ਲੈ ਲੈਂਦਾ ਹੈ। ਕੱਪੜੇ ਤਿਆਗ ਦਿੱਤੇ ਕਿ ਰੱਬ ਮਿਲ ਜਾਏ, ਪਰ ਕੀ ਰੱਬ ਕੱਪੜੇ ਤਿਆਗਣ ਨਾਲ ਮਿਲ ਜਾਂਦਾ ਹੈ ? ਗੁਰੂ ਸਾਹਿਬ ਨੇ ਬਾਣੀ ਵਿਚ ਕਿਹਾ ਹੈ ਪਿਆਰਿਆ !

*ਨਗਨ ਫਿਰਤ ਜੌ ਪਾਈਐ ਜੋਗੁ॥*
*ਬਨ ਕਾ ਮਿਰਗੁ ਮੁਕਤਿ ਸਭੁ ਹੋਗੁ॥ ੧॥*

ਜੰਗਲ ਦੇ ਮਿਰਗਾਂ ਨੇ ਕਿਹੜੇ ਕੱਪੜੇ ਪਾਏ ਹਨ, ਉਹ ਸਾਰੇ ਮੁਕਤ ਹੋ ਜਾਣ। ਨਗਨ ਫਿਰਿਆਂ ਕੋਈ ਮੁਕਤੀ ਨਹੀਂ।

*ਕਿਆ ਨਾਗੇ ਕਿਆ ਬਾਧੇ ਚਾਮ॥*
*ਜਬ ਨਹੀ ਚੀਨਸਿ ਆਤਮ ਰਾਮ॥ ੧॥ ਰਹਾਉ॥*

(ਅੰਗ ੩੨੪)

ਜਿੰਨੀ ਦੇਰ ਤੱਕ ਤੂੰ ਆਪਣੇ ਅੰਦਰੋਂ ਰਾਮ ਨੂੰ ਨਹੀਂ ਜਾਣਦਾ ਜੋ ਤੇਰੇ ਅੰਦਰ ਹੀ ਬੈਠਾ ਹੈ, ਉੱਨੀ ਦੇਰ ਤੈਨੂੰ ਕੁਝ ਪ੍ਰਾਪਤ ਨਹੀਂ ਹੋਣਾ-

*ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ॥*
*ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ॥ ੨॥*

ਤੀਰਥਾਂ ਦੇ ਕਿਨਾਰਿਆਂ 'ਤੇ ਚਲਿਆ ਗਿਆ। ਤੀਰਥ ਦੇ ਕੰਢੇ ਰਹਿਣ ਲੱਗ ਪਿਆ।

*ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ॥*

ਕਰਵਤ ਇਕ ਤਾਂਬੇ ਦਾ ਪਾਤਰ ਹੁੰਦਾ ਹੈ ਜਿਸ ਦੇ ਵਿਚ ਗੰਗਾ ਜਲ ਪਾ ਕੇ ਪੁਜਾਰੀ ਲੋਕ ਕਿਸੇ ਵਿਅਕਤੀ ਦੇ ਸਿਰ ਉੱਪਰ ਰੱਖ ਕੇ ਮੰਤਰ ਪੜ੍ਹ ਕੇ ਉਹ ਜਲ ਗੰਗਾ ਵਿਚ ਰੋੜ ਦਿੰਦੇ ਹਨ। ਕਹਿੰਦੇ ਹਨ, ਜਿਹੜੇ ਤੇਰੇ ਪਾਪ ਹਨ, ਉਹ ਲੱਥ ਗਏ। ਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਆਪਣੇ ਸਿਰ 'ਤੇ ਕਰਵਤ ਵੀ ਉਠਾ ਲਏ ਫਿਰ ਵੀ-

*ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ॥ ੩॥*

(ਅੰਗ ੬੪੧)

ਲੱਖਾਂ ਵਾਰ ਗੰਗਾ ਜਲ ਪਾ ਕੇ ਸਿਰ 'ਤੇ ਕਰਵਤ ਰੱਖਦਾ ਹੈ, ਗੰਗਾ ਵਿਚ ਜਲ ਡੋਲਦਾ ਰਿਹਾ, ਪਰ ਇਸ ਤਰ੍ਹਾਂ ਤੇਰੇ ਮਨ ਦੀ ਮੈਲ ਨਹੀਂ ਉਤਰੇਗੀ।

ਮਨੁੱਖ ਬੜਾ ਦਾਨ ਦਿੰਦਾ ਹੈ ਕਿ ਸ਼ਾਇਦ ਇਸ ਤਰ੍ਹਾਂ ਰੱਬ ਮਿਲ ਜਾਏ, ਪਰ ਇਕ ਗੱਲ ਯਾਦ ਰੱਖਿਉ, ਦਾਨ ਦੇਣਾ ਭਲਾ ਹੈ ਪਰ ਜੇ ਗੁਰੂ ਨਾਨਕ ਦੇ ਬਚਨਾਂ ਨੂੰ ਅੱਗੇ ਰੱਖ ਕੇ ਦਿੱਤਾ ਜਾਏ-

*ਘਾਲਿ ਖਾਇ ਕਿਛੁ ਹਥਹੁ ਦੇਇ॥*
*ਨਾਨਕ ਰਾਹੁ ਪਛਾਣਹਿ ਸੇਇ॥*

(ਅੰਗ ੧੨੪੫)

ਲੋਕਾਂ ਨੂੰ ਲੁੱਟ ਕੇ ਪੈਦਾ ਕੀਤਾ ਹੋਇਆ ਧਨ ਤੇ ਉਸ ਦੇ ਵਿਚੋਂ ਦਿੱਤਾ ਹੋਇਆ ਦਾਨ ਕਿਸੇ ਲੇਖੇ ਨਹੀਂ ਲੱਗਦਾ।

ਸੋਨਾ ਦਾਨ ਕਰੇ। ਹਿੰਦੁਸਤਾਨ ਵਿਚ ਕਿਸੇ ਸਮੇਂ ਅਜਿਹੀ ਦਸ਼ਾ ਵੀ ਰਹੀ ਹੈ ਕਿ ਲੋਕ ਆਪਣੀ ਔਰਤ ਨੂੰ ਪੂਰੇ ਗਹਿਣਿਆਂ ਨਾਲ ਸਜਾ ਕੇ ਦਾਨ ਕਰ ਦਿੰਦੇ ਸਨ। ਜੇ ਉਹ ਨਿੰਦਾ

ਕਰਦਾ ਹੈ ਤਾਂ ਉਸ ਦਾ ਸਾਰਾ ਕੀਤਾ ਹੋਇਆ ਦਾਨ ਨਿਹਫਲ ਚਲਾ ਜਾਂਦਾ ਹੈ। ਬੰਦੇ ਨੇ ਦਾਨ ਦੀ ਪ੍ਰਥਾ ਸੋਚੀ। ਗੁਰੂ ਕਹਿਣ ਲੱਗਾ-

*ਕਨਿਕ ਕਾਮਿਨੀ ਹੈਵਰ ਗੈਵਰ*

ਸੋਨ, ਇਸਤਰੀ, ਚੰਗੇ ਘੋੜੇ ਅਤੇ ਹਾਥੀ

*ਬਹੁ ਬਿਧਿ ਦਾਨੁ ਦਾਤਾਰਾ॥*

ਬੜੀ ਵਿਧੀ ਨਾਲ, ਬ੍ਰਾਹਮਣਾਂ ਕੋਲੋਂ ਵਿਧੀਆਂ ਪੁੱਛ-ਪੁੱਛ ਕੇ ਕਿ ਕਿਹੜੇ ਸਮੇਂ ਦਾਨ ਦੇਣਾ ਹੈ, ਕੀ ਦਾਨ ਦੇਣਾ ਹੈ, ਇਹ ਸਾਰੀਆਂ ਚੀਜ਼ਾਂ ਦਾਨ ਕਰਦਾ ਰਹੇ-

*ਅੰਨ ਬਸਤ੍ਰ ਭੂਮਿ ਬਹੁ ਅਰਪੇ*

ਬਹੁਤ ਕੁਝ ਦਾਨ ਕਰ ਦੇਵੇ ਤੇ ਫਿਰ ਵੀ ਜੇ ਬੰਦਾ ਕਹੇ ਕਿ ਰੱਬ ਦਾ ਦਰਵਾਜ਼ਾ ਮਿਲ ਜਾਏ ਤਾਂ ਗੁਰੂ ਪਾਤਿਸ਼ਾਹ ਕਹਿੰਦੇ ਹਨ, ਨਹੀਂ-

*ਨਹ ਮਿਲੀਐ ਹਰਿ ਦੁਆਰਾ॥ ੪॥*

ਫਿਰ ਵੀ ਰੱਬ ਦਾ ਦਰਵਾਜ਼ਾ ਨਹੀਂ ਮਿਲਦਾ। ਬੰਦੇ ਨੇ ਚੁਣਿਆ ਕਿ ਪੂਜਾ ਕਰਕੇ ਰੱਬ ਮਿਲ ਜਾਏ। ਆਪਣੇ ਮਨ ਮਰਜ਼ੀ ਦੀਆਂ ਮੂਰਤੀਆਂ ਬਣਾ ਲਈਆਂ, ਮਰਜ਼ੀ ਦੀਆਂ ਘੰਟੀਆਂ ਬਣਾ ਕੇ ਮਰਜ਼ੀ ਦੀ ਪੂਜਾ ਬਣਾ ਲਈ। ਸ਼ਾਇਦ ਇਉਂ ਮਿਲ ਜਾਏ-

*ਪੂਜਾ ਅਰਚਾ ਬੰਧਨ ਡੰਡਉਤ*

ਬੰਦਨ ਹੁੰਦੀ ਹੈ ਨਮਸਕਾਰ। ਡੰਡੋਤ ਬੰਦਨਾਂ ਹੁੰਦੀ ਹੈ ਡੰਡੇ ਵਾਂਗ ਲੰਮੇ ਪੈ ਕੇ ਨਮਸਕਾਰ ਕਰਨੀ। ਅਰਚਾ ਕਹਿੰਦੇ ਹਨ ਪੂਜਾ ਕਰਨ ਤੋਂ ਪਹਿਲਾਂ ਚੰਦਨ ਦਾ ਧਰਤੀ ਉੱਪਰ ਲੇਪ ਕਰਨਾ-

*ਪੂਜਾ ਅਰਚਾ ਬੰਧਨ ਡੰਡਉਤ ਖਟੁ ਕਰਮਾ ਰਤੁ ਰਹਤਾ॥*

ਦਾਨ ਦੇਣਾ, ਦਾਨ ਲੈਣਾ, ਵਿੱਦਿਆ ਦੇਣੀ, ਵਿੱਦਿਆ ਲੈਣੀ, ਨਾਮ ਜਪਣਾ ਨਾਮ ਜਪਾਉਣਾ ਇਹ ਛੇ ਤਰ੍ਹਾਂ ਦੇ ਕਰਮ ਹਨ। ਹੁਣ ਧੰਨ ਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਛੇ ਤਰ੍ਹਾਂ ਦੇ ਕਰਮਾਂ ਨੂੰ ਰਤ ਰਹਿਤਾ, ਰਤ ਰਹਿਤਾ ਦਾ ਅਰਥ ਹੈ ਪ੍ਰੀਤੀ, ਪ੍ਰੀਤ ਨਾਲ ਕਰੇ ਤਾਂ ਫਿਰ ਕਹੇ ਕਿ ਰੱਬ ਮਿਲ ਜਾਏਗਾ, ਤਾਂ ਗੁਰੂ ਪਾਤਿਸ਼ਾਹ ਕਹਿੰਦੇ ਹਨ, ਫਿਰ ਵੀ ਨਹੀਂ ਮਿਲੇਗਾ। ਜਵਾਬ ਦਿੰਦੇ ਹਨ-

*ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ॥ ੫॥*

ਕਹਿੰਦੇ ਹਨ, ਇਹ ਵੀ ਰੱਬ ਨੂੰ ਮਿਲਣ ਦੀ ਯੁਕਤੀ ਨਹੀਂ ਹੈ-

*ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ॥*

ਜੋਗ ਨਾਮ ਹੈ ਜੁੜਨ ਦਾ। ਸਿਧ ਨਾਮ ਹੈ ਜਿਨ੍ਹਾਂ ਨੂੰ ਸਿੱਧੀਆਂ ਪ੍ਰਾਪਤ ਹੁੰਦੀਆਂ ਹਨ,

ਉਹਨਾਂ ਨੂੰ ਸਿਧ ਕਹਿੰਦੇ ਹਨ। ਗੁਰੂ ਪਾਤਿਸ਼ਾਹ ਕਹਿੰਦੇ ਹਨ, ਜੇ ਜੋਗੀ ਬਣ ਕੇ 18 ਸਿੱਧੀਆਂ ਵੀ ਪ੍ਰਾਪਤ ਕਰ ਲਈਆਂ-

*ਜੋਗ ਸਿਧ ਆਸਣ ਚਉਰਾਸੀਹ*

84 ਤਰ੍ਹਾਂ ਦੇ ਆਸਣ ਲਾ ਲਾ ਕੇ ਸਿਧੀਆ ਪ੍ਰਾਪਤ ਕਰ ਲਈਆਂ।

*ਏ ਭੀ ਕਰਿ ਕਰਿ ਰਹਿਆ॥*

ਇਹ ਸਾਰ ਕਰਮ ਕਰਦਾ ਮਨੁੱਖ ਥੱਕ ਗਿਆ। ਇਸ ਨਾਲ ਕਿਤੇ ਇਹ ਨਾ ਸਮਝ ਲੈਣਾ ਕਿ ਪ੍ਰਮਾਤਮਾ ਮਿਲ ਜਾਏਗਾ। ਇਸ ਦੇ ਨਾਲ ਹੋਇਆ ਕੀ ?-

*ਵਡੀ ਆਰਜਾ*

ਉਮਰ ਵੱਡੀ ਹੋ ਗਈ-

*ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ॥ ੬॥*

ਉਮਰ ਵੱਡੀ ਹੋ ਗਈ ਜਨਮ ਜਨਮਾਂਤਰ ਦੇ ਚੱਕਰ ਵਿਚ ਪੈ ਗਿਆ ਰੱਬ ਨੂੰ ਨਹੀਂ ਮਿਲਿਆ, ਕਿਉਂਕਿ ਰੱਬ ਦਾ ਪਲਾ ਫੜਿਆ ਨਹੀਂ, ਰੱਬ ਦੀ ਸੰਗਤ ਨੂੰ ਗ੍ਰਹਿਣ ਨਹੀਂ ਕੀਤਾ। ਇਸ ਕਰਕੇ ਇਹ ਜੋਗ ਸਿੱਧੀਆਂ ਨਿਹਫਲ ਚੱਲੀਆਂ ਗਈਆਂ-

*ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ॥*
*ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ॥ ੭॥*

(ਅੰਗ ੬੪੧)

ਰਾਜਾ ਬਣ ਗਿਆ। ਰਾਜਿਆਂ ਵਰਗੀ ਲੀਲਾ ਬਣਾ ਲਈ। ਫ਼ੌਜਾਂ ਰੱਖ ਲਈਆਂ, ਸਲਾਮਾਂ ਪਈਆਂ ਹੁੰਦੀਆਂ ਹਨ, ਜਿੱਥੇ ਜਾਂਦਾ ਹੈ। ਤਰ੍ਹਾਂ-ਤਰ੍ਹਾਂ ਦੀ ਆਉ ਭਗਤ ਹੁੰਦੀ ਹੈ। ਸ਼ਹਿਰ ਸਜਾਇਆ ਜਾਂਦਾ ਹੈ ਕਿ ਰਾਜੇ ਦੀ ਸਵਾਰੀ ਨਿਕਲਣੀ ਹੈ। ਇਸ ਤਰ੍ਹਾਂ ਰੱਬ ਨਹੀਂ ਮਿਲਦਾ। ਸਾਹਿਬ ਕਹਿੰਦੇ ਹਨ-

*ਉਚਰੰਤਿ ਨਾਨਕ ਹਰਿ ਹਰਿ ਰਸਨਾ*

ਜ਼ਬਾਨ ਨਾਲ ਹਰੀ ਨਾਮ ਜਿਹੜੇ ਲੋਕ ਉਚਾਰਨ ਕਰਦੇ ਹਨ-

*ਸਰਬ ਪਾਪ ਬਿਮੁਚਤੇ॥੧॥*

ਉਹਨਾਂ ਦੇ ਜੀਵਨ ਦੇ ਕੀਤੇ ਹੋਏ ਸਾਰੇ ਪਾਪ ਖ਼ਤਮ ਹੋ ਜਾਂਦੇ ਹਨ। ਉਹ ਪਾਪ ਮੁੱਕਦੇ ਕਿਵੇਂ ਹਨ ?-

*ਈਧਣੁ ਕੀਤੋਮੂ ਘਣਾ*

ਜਿਵੇਂ ਬਹੁਤ ਸਾਰਾ ਬਾਲਣ ਇਕੱਠਾ ਕਰ ਲਈਏ, ਇਸੇ ਤਰ੍ਹਾਂ ਜੀਵਨ ਦੇ ਬਹੁਤ ਸਾਰੇ

ਪਾਪ ਹਨ, ਉਹਨਾਂ ਨੂੰ ਮਿਟਾਉਣਾ ਚਾਹੁੰਦੇ ਹੋ ਤਾਂ ਯਾਦ ਰੱਖਿਉ, ਉਸ ਬਾਲਣ 'ਤੇ ਸੋਨਾ ਲਿਆ ਕੇ ਸੁੱਟ ਦਿਉ, ਬਾਲਣ ਖ਼ਤਮ ਨਹੀਂ ਹੋਵੇਗਾ। ਉਸ ਬਾਲਣ 'ਤੇ ਲਿਆ ਕੇ ਧਨ ਸੁੱਟ ਦਿਉ, ਫਿਰ ਵੀ ਬਾਲਣ ਖ਼ਤਮ ਨਹੀਂ ਹੋਵੇਗਾ। ਪਰ ਜੇ ਉਸ ਨੂੰ ਖ਼ਤਮ ਕਰਨਾ ਹੈ ਤਾਂ ਫਿਰ-

*ਭੋਰੀ ਦਿਤੀਮੁ ਭਾਹਿ॥*

ਉਸ ਬਾਲਣ ਦੇ ਥੱਲੇ ਅੱਗ ਥੋੜੀ ਲਾ ਦਿਉ, ਕੀ ਫਿਰ ਲੱਕੜਾਂ ਰਹਿ ਜਾਣਗੀਆਂ। ਇਸੇ ਤਰ੍ਹਾਂ-

*ਮਨਿ ਵਸੰਦੜੋ ਸਚੁ ਸਹੁ*

ਜਿਨ੍ਹਾਂ ਦੇ ਮਨ ਵਿਚ ਉਹ ਸੱਚਾ ਮਾਲਕ ਵੱਸਦਾ ਹੈ-

*ਨਾਨਕ ਹਭੇ ਡੁਖੜੇ ਉਲਾਹੇ॥ ੨॥*

ਉਹਨਾਂ ਦੇ ਸਾਰੇ ਦੁੱਖ ਨਾਸ਼ ਹੋ ਜਾਂਦੇ ਹਨ। ਅੱਗੇ ਕਹਿੰਦੇ ਹਨ-

*ਕੋਟਿ ਅਘਾ ਸਭ ਨਾਸ ਹੋਹਿ ਸਿਮਰਤ ਹਰਿ ਨਾਉ॥*

ਕਰੋੜਾਂ ਪਾਪ ਨਾਸ਼ ਹੋ ਜਾਂਦੇ ਹਨ ਪ੍ਰਮਾਤਮਾ ਦਾ ਸਿਮਰਨ ਕਰਨ ਦੇ ਨਾਲ-

*ਮਨ ਚਿੰਦੇ ਫਲ ਪਾਈਅਹਿ ਹਰਿ ਕੇ ਗੁਣ ਗਾਉ॥*

ਤੁਸੀਂ ਉਸ ਦੇ ਗੁਣ ਗਾਉ ਜੋ ਮਨ ਵਿਚ ਚਾਹੁੰਦੇ ਹੋ ਉਹ ਪ੍ਰਾਪਤ ਹੋ ਜਾਏਗਾ, ਫਿਰ ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ-

*ਹਰਿ ਕੇ ਗੁਣ ਗਾਉ॥*

ਉਸ ਦਾ ਨਾਮ ਜਪੋ-

*ਜਨਮ ਮਰਣ ਭੈ ਕਟੀਅਹਿ ਨਿਹਚਲ ਸਚੁ ਥਾਉ॥*

ਜਨਮ ਤੇ ਮੌਤ ਦਾ ਡਰ ਮੁੱਕ ਜਾਏਗਾ। ਨਾ ਗਿਰਨ ਵਾਲਾ ਸੱਚਾ ਅਸਥਾਨ ਪ੍ਰਾਪਤ ਹੋ ਜਾਵੇਗਾ ਫਿਰ ਤੂੰ ਕਹਿ ਸਕਦਾ ਹੈਂ-

*ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥*
*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥*

(ਅੰਗ ੧੩੬੫)

ਮਰਨ ਨਾਲ ਹੀ ਪਰਮ ਆਨੰਦ ਦੀ ਪ੍ਰਾਪਤੀ ਹੋਵੇਗੀ। ਫਿਰ ਤੈਨੂੰ ਜਗ੍ਹਾ ਕਿੱਥੇ ਮਿਲੇਗੀ।

*ਨਿਹਚਲ ਸਚੁ ਥਾਉ॥*

ਉਸ ਸੱਚੇ ਪ੍ਰਮਾਤਮਾ ਦਾ ਜਿਹੜਾ ਟਿਕਾਣਾ ਮਿਥਿਆ ਹੋਇਆ ਹੈ, ਉਸ ਦੇ ਵਿਚ ਤੈਨੂੰ ਥਾਂ ਮਿਲ ਜਾਏਗੀ-

*ਪੂਰਬਿ ਹੋਵੈ ਲਿਖਿਆ*

ਤੇਰੇ ਮੱਥੇ 'ਤੇ ਪਿਛਲੇ ਜਨਮ ਦਾ ਲੇਖ ਜੋ ਪ੍ਰਮਾਤਮਾ ਨੇ ਲਿਖਿਆ ਹੈ, ਉਸ ਮੁਤਾਬਕ–

*ਹਰਿ ਚਰਣ ਸਮਾਉ॥*

ਪ੍ਰਮਾਤਮਾ ਦੀ ਪੂਜਾ ਕਰਕੇ ਉਸ ਵਿਚ ਤੂੰ ਸਮਾਅ ਸਕਦਾ ਹੈਂ। ਅਖ਼ੀਰਲੀ ਪੰਗਤੀ ਵਿਚ ਕਹਿੰਦੇ ਹਨ–

*ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਬਲਿ ਜਾਉ॥ ੫॥*

ਹੇ ਜੀਵ ! ਤੂੰ ਪ੍ਰਮਾਤਮਾ ਅੱਗੇ ਅਰਦਾਸ ਕਰ ਕਿ ਹੇ ਪ੍ਰਭੂ ! ਮੇਰੇ 'ਤੇ ਕ੍ਰਿਪਾ ਕਰ, ਮੈਨੂੰ ਰੱਖ ਲੈ। ਹਜ਼ਾਰਾਂ ਵਾਰ ਉਸ ਤੋਂ ਵਾਰੇ ਜਾਉ। ਗੁਰੂ ਅਰਜਨ ਦੇਵ ਸਾਹਿਬ ਕੋਲੋਂ ਪੁੱਛੀਏ ਕਿ ਫਿਰ ਮਿਲੇਗਾ ਕਿਵੇਂ ? ਕਹਿਣ ਲੱਗੇ ਜੇ ਤੂੰ ਚੰਗਾ ਕਰਮ ਕਰਨਾ ਚਾਹੁੰਦਾ ਹੈਂ ਫਿਰ–

*ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥*

ਉਸ ਦਾ ਜਸ ਕਰ। ਸਾਧੂਆਂ ਦੀ ਸੰਗਤ ਕਰ। ਇਹ ਕਰਮ ਹੀ ਸਾਰੇ ਕਰਮਾਂ ਨਾਲੋਂ ਸ੍ਰੇਸ਼ਟ ਕਰਮ ਹੈ। ਪਰ ਕੀ ਸਾਰੇ ਸਾਧੂਆਂ ਦੀ ਸੰਗਤ ਕਰ ਪਾਂਦੇ ਹਨ ? ਨਹੀਂ–

*ਕਹੁ ਨਾਨਕ ਤਿਸੁ ਭਇਓ ਪਰਾਪਤਿ*

ਉਹ ਬੰਦਾ ਸੰਗਤ ਕਰ ਸਕਦਾ ਹੈ–

*ਜਿਸੁ ਪੁਰਬ ਲਿਖੇ ਕਾ ਲਹਨਾ॥ ੮॥*

ਜਿਸ ਦੇ ਮੱਥੇ ਉੱਪਰ ਪਿਛਲੇ ਜਨਮਾਂ ਤੋਂ ਨਿਰੰਕਾਰ ਨੇ ਲੇਖ ਲਿਖੇ ਹਨ। ਪ੍ਰਾਪਤੀ ਉਸੇ ਨੂੰ ਹੁੰਦੀ ਹੈ। ਪਰ ਇਸ ਤੋਂ ਅੱਗੇ ਵੀ ਇਕ ਗੱਲ ਹੈ। ਗੁਰੂ ਸਾਹਿਬ ਕਹਿੰਦੇ ਹਨ–

*ਤੇਰੋ ਸੇਵਕੁ ਇਹ ਰੰਗਿ ਮਾਤਾ॥*

ਹੇ ਨਿਰੰਕਾਰ ! ਜਿਹੜਾ ਤੇਰਾ ਸੇਵਕ ਹੋ ਜਾਏ ਫਿਰ ਉਹ ਸਤਿਸੰਗਤ ਵਿਚ, ਨਾਮ ਵਿਚ, ਸੇਵਾ ਵਿਚ ਮਸਤ ਹੋ ਜਾਂਦਾ ਹੈ। ਜਦੋਂ ਉਹ ਤੇਰੇ ਨਾਮ ਵਿਚ ਮਸਤ ਹੋ ਜਾਏ–

*ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ*
*ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ॥ ਰਹਾਉ ਦੂਜਾ॥*

(ਅੰਗ ੬੪੧)

ਦੀਨਾਂ ਦੇ ਦੁਖਾਂ ਨੂੰ ਦੂਰ ਕਰਨ ਵਾਲਾ ਈਸ਼ਵਰ ਜਦੋਂ ਕਿਪਾਲੂ ਹੁੰਦਾ ਹੈ। ਉਸ ਸਮੇਂ ਜੀਵ ਦਾ ਮਨ ਈਸ਼ਵਰ ਦੀ ਕੀਰਤੀ ਵਿਚ ਮਸਤ ਹੋ ਜਾਂਦਾ ਹੈ।



# ਕਵਨ ਗੁਨ ਪ੍ਰਾਨਪਤਿ ਮਿਲਉ ਮੇਰੀ ਮਾਈ

ਪਾਵਨ ਬਾਣੀ ਵਿਚ ਗੁਰੂ ਸਾਹਿਬ ਜੀ ਨੇ ਉਸ ਪ੍ਰਮਾਤਮਾ ਬਾਰੇ ਦਰਸਾਇਆ ਹੈ। ਸਾਰੀ ਬਾਣੀ ਦਾ ਇਕ ਇਕ ਸ਼ਬਦ ਅਕਾਲ ਪੁਰਖ ਵਾਹਿਗੁਰੂ ਦੀ ਹੀ ਗੱਲ ਕਰਦਾ ਹੈ। ਜੈਤਸਰੀ ਰਾਗ ਦੀ ਵਾਰ ਹੈ ਗੁਰੂ ਗ੍ਰੰਥ ਸਾਹਿਬ ਵਿਚ ਜਿਸ ਵਿਚ ਗੁਰੂ ਪਾਤਿਸ਼ਾਹ ਨੇ ਮਨੁੱਖਾ ਜੀਵਨ ਲਈ ਗੁਰੂ ਬਾਣੀ ਦੁਆਰਾ, ਅਕਾਲ ਪੁਰਖ ਵਾਹਿਗੁਰੂ ਦੇ ਸਬੰਧ ਵਿਚ ਸਾਨੂੰ ਕੁਝ ਦੱਸਣ ਦਾ ਯਤਨ ਕੀਤਾ ਹੈ। ਬਾਣੀ ਵਿਚ ਤਾਂ ਬਹੁਤ ਕੁਝ ਹੈ, ਦੇਖਣਾ ਪਏਗਾ ਕਿ ਅਸੀਂ ਸਿਖਦੇ ਹਾਂ ਜਾਂ ਨਹੀਂ ਸਿਖਦੇ। ਬੱਚੇ ਪੜ੍ਹਨ ਲਈ ਸਕੂਲ ਵਿਚ ਬਹੁਤ ਜਾਂਦੇ ਹਨ, ਪਰ ਸਾਰੇ ਨਾ ਤਾਂ ਡਿਗਰੀਆਂ ਲੈ ਕੇ ਡਾਕਟਰ ਬਣਦੇ ਹਨ, ਨਾ ਸਾਰੇ ਇੰਜੀਨੀਅਰ ਬਣਦੇ ਹਨ, ਨਾ ਸਾਰੇ ਵਕੀਲ ਬਣਦੇ ਹਨ ਤੇ ਨਾ ਸਾਰੇ ਸਾਇੰਸਦਾਨ ਬਣਦੇ ਹਨ। ਕੋਈ ਥੋੜ੍ਹੀਆਂ ਜਮਾਤਾਂ ਪੜ੍ਹ ਕੇ ਘਰ ਵਿਚ ਬੈਠ ਜਾਂਦਾ ਹੈ ਤੇ ਕੋਈ ਪੜ੍ਹ ਕੇ ਬਿਜ਼ਨਸ ਵਿਚ ਪੈ ਜਾਂਦਾ ਹੈ। ਕੋਈ ਕਿਸੇ ਨੌਕਰੀ ਵਿਚ ਚਲਾ ਜਾਂਦਾ ਹੈ। ਸਾਰੇ ਮੰਜ਼ਿਲ 'ਤੇ ਨਹੀਂ ਪਹੁੰਚਦੇ। ਇਸੇ ਤਰ੍ਹਾਂ ਅਸੀਂ ਸਾਰੇ ਬਾਣੀ ਪੜ੍ਹਦੇ ਹਾਂ। ਇਹ ਤਾਂ ਕਦੀ ਨਹੀਂ ਹੋਇਆ ਕਿ ਜਿਨ੍ਹਾਂ ਨੇ ਬਾਣੀ ਪੜ੍ਹੀ, ਸਾਰੇ ਬ੍ਰਹਮ ਗਿਆਨੀ ਬਣ ਗਏ। ਉਸ ਦਾ ਕਾਰਨ ਇਹ ਹੈ ਕਿ ਕੋਈ ਧਨ ਲਈ ਪੜ੍ਹ ਰਿਹਾ ਹੈ। ਕੋਈ ਪਦਾਰਥ ਲਈ ਪੜ੍ਹ ਰਿਹਾ ਹੈ। ਕੋਈ ਸੁੱਖਾਂ ਲਈ ਪੜ੍ਹ ਰਿਹਾ ਹੈ। ਕੋਈ ਮੁਕੱਦਮੇ ਦੀ ਫਤਹਿ ਲਈ ਪੜ੍ਹ ਰਿਹਾ ਹੈ। ਕੋਈ ਪੁੱਤਰ ਲਈ ਪੜ੍ਹ ਰਿਹਾ ਹੈ।

ਬਾਣੀ ਸਾਰੇ ਪੜ੍ਹ ਰਹੇ ਹਨ, ਪਰੰਤੂ ਪ੍ਰਮਾਤਮਾ ਦੀ ਪ੍ਰਾਪਤੀ ਲਈ ਕੋਈ ਵਿਰਲਾ ਗੁਰਮੁਖ ਹੀ ਹੈ ਜਿਸ 'ਤੇ ਅਕਾਲ ਪੁਰਖ ਵਾਹਿਗੁਰੂ ਦੀ ਕ੍ਰਿਪਾ ਹੁੰਦੀ ਹੈ। ਸਾਹਿਬ ਨੇ ਪਾਵਨ ਬਾਣੀ ਵਿਚ ਅਕਾਲ ਪੁਰਖ ਵਾਹਿਗੁਰੂ ਦੀ ਗੱਲ ਕੀਤੀ ਹੈ ਜੈਤਸਰੀ ਰਾਗ ਵਿਚ। ਆਪ ਨੇ ਸਲੋਕ ਤੇ ਪਉੜੀਆਂ ਉਚਾਰੀਆਂ ਹਨ। ਪਹਿਲੇ ਸਲੋਕ ਵਿਚ ਆਪ ਗੱਲ ਕਰਦੇ ਹਨ-

*ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ ॥*
*ਸਿਮਰੰਤਿ ਸੰਤ ਸਰਬਤ੍ਰ ਰਮਣੰ ਨਾਨਕ ਅਘਨਾਸਨ ਜਗਦੀਸੁਰਹ ॥*

(ਅੰਗ ੭੦੫)

ਪ੍ਰਮਾਤਮਾ ਦੀ ਭਾਲ ਹਰ ਬੰਦਾ ਕਰਦਾ ਹੈ, ਪਰ ਅਜਿਹਾ ਨਹੀਂ ਕਿ ਗੁਰੂ ਨੂੰ ਮੁੱਖ ਰੱਖ ਕੇ ਭਾਲ ਕੀਤੀ ਜਾਵੇ, ਬਲਕਿ ਜੀਵ ਆਪਣੀ ਆਪਣੀ ਮਰਜ਼ੀ ਮੁਤਾਬਿਕ ਭਾਲ ਕਰਦੇ ਹਨ।

ਤੁਸੀਂ ਦੇਖਿਆ ਹੋਵੇਗਾ ਕਿ ਕਈ ਘਰਾਂ ਵਿਚ ਦੀਵੇ ਜਗਾਏ ਜਾਂਦੇ ਹਨ। ਉਸ ਨੂੰ ਜੋਤ ਕਹਿੰਦੇ ਹਨ। ਜੋਤ ਜਗਾ ਕੇ ਮੱਥਾ ਟੇਕਣਾ। ਉਹ ਸੋਚਦੇ ਹਨ, ਸ਼ਾਇਦ ਇਸ ਤਰ੍ਹਾਂ ਰੱਬ ਦੀ ਪ੍ਰਾਪਤੀ ਹੋ ਜਾਏਗੀ। ਪੂਜਾ ਦਾ ਢੰਗ ਸਭ ਨੇ ਆਪਣਾ ਆਪਣਾ ਅਪਣਾਇਆ ਹੋਇਆ ਹੈ। ਕੋਈ ਸੇਵਾ ਵਿਚ ਪ੍ਰਾਪਤੀ ਸਮਝਦਾ ਹੈ। ਕੋਈ ਸਿਮਰਨ ਵਿਚ ਪ੍ਰਾਪਤੀ ਸਮਝਦਾ ਹੈ। ਕੋਈ ਕੀਰਤਨ ਵਿਚ ਪ੍ਰਾਪਤੀ ਸਮਝਦਾ ਹੈ। ਕੋਈ ਕਿਸੇ ਢੰਗ ਨਾਲ ਉਸ ਦੀ ਪ੍ਰਾਪਤੀ ਕਰਨਾ ਚਾਹੁੰਦਾ ਹੈ। ਸਭ ਤੋਂ ਪਹਿਲੀ ਗੱਲ, ਜੇ ਉਸ ਨੂੰ ਪ੍ਰਾਪਤ ਕਰਨਾ ਹੈ ਤਾਂ ਇਹ ਨਿਸ਼ਚੇ ਕਰ ਲਉ ਕਿ ਉਹ ਹੈ ਵੀ ਜਾਂ ਨਹੀਂ। ਸਾਰੇ ਲੋਕ ਕਹਿੰਦੇ ਹਨ ਕਿ ਹੈ। ਜੇ ਪੁੱਛੋ ਕਿ ਕਿੱਥੇ ਹੈ ? ਤਾਂ ਫਿਰ ਕਹਿੰਦੇ ਹਨ, ਪਤਾ ਨਹੀਂ। ਪਹਿਲਾਂ ਪ੍ਰਪੱਕ ਕਰੋ ਕਿ ਜਿਸ ਦੀ ਖੋਜ ਕਰਨੀ ਹੈ, ਉਹ ਹੈ।

ਪਾਰਸ ਪੱਥਰ ਲੱਭਣ ਲਈ ਕੋਈ ਵਿਅਕਤੀ ਘਰ ਤੋਂ ਤੁਰ ਪਿਆ। ਉਸ ਨੇ ਸਤਿਪੁਰਸ਼ਾਂ ਤੋਂ ਸੁਣਿਆ ਸੀ ਕਿ ਪਾਰਸ ਪੱਥਰ ਹੁੰਦਾ ਹੈ। ਇਹ ਜੇ ਕਿਸੇ ਧਾਤੂ ਨਾਲ ਛੂਹ ਜਾਏ ਤਾਂ ਉਹ ਸੋਨਾ ਬਣ ਜਾਂਦੀ ਹੈ। ਕਿਸੇ ਮੇਰੇ ਵਰਗੇ ਨੇ ਸੁਣ ਤਾਂ ਲਿਆ ਕਿ ਸੋਨਾ ਬਣ ਜਾਂਦਾ ਹੈ ਤੇ ਉਹ ਪਾਰਸ ਲੱਭਣ ਲਈ ਤੁਰ ਪਿਆ। ਆਪਣੇ ਗਲ੍ਹ ਵਿਚ ਇਕ ਲੋਹੇ ਦੀ ਚੈਨੀ ਬਣਾ ਕੇ ਪਾ ਲਈ। ਰਸਤੇ 'ਤੇ ਤੁਰਦਾ ਹੈ, ਪੱਥਰ ਚੁੱਕਦਾ ਹੈ ਤੇ ਉਸ ਚੈਨੀ ਦੇ ਨਾਲ ਲਾਉਂਦਾ ਹੈ। ਫਿਰ ਉਸ ਪੱਥਰ ਨੂੰ ਸੁੱਟ ਦਿੰਦਾ ਹੈ। ਸਹਿਜੇ ਸਹਿਜੇ ਸਮਾਂ ਪਾ ਕੇ ਉਸ ਦੀ ਆਦਤ ਅਜਿਹੀ ਬਣ ਗਈ ਕਿ ਪੱਥਰ ਚੁੱਕਣੇ, ਚੈਨੀ ਨਾਲ ਲਾਉਣੇ ਤੇ ਬਿਨਾਂ ਦੇਖੇ ਸੁੱਟ ਦੇਣੇ। ਦਿਨ ਭਰ ਦਾ ਥੱਕਿਆ ਸ਼ਾਮ ਨੂੰ ਘਰ ਵਾਪਿਸ ਆਇਆ। ਜਦੋਂ ਕੱਪੜੇ ਉਤਾਰਨ ਲੱਗਾ ਤਾਂ ਦੇਖਦਾ ਹੈ ਕਿ ਚੈਨੀ ਸੋਨੇ ਦੀ ਹੈ। ਚੈਨੀ ਤਾਂ ਸੋਨੇ ਦੀ ਬਣ ਗਈ, ਪਰ ਪਾਰਸ ਨਾ ਮਿਲਿਆ। ਅਜਿਹੀ ਸੋਚ ਸਾਡੀ ਵੀ ਹੈ। ਅਸੀਂ ਪ੍ਰਮਾਤਮਾ ਨੂੰ ਲੱਭਣ ਲਈ ਚੱਲਦੇ ਹਾਂ। ਧਨ ਮਿਲ ਜਾਂਦਾ ਹੈ, ਪੁੱਤਰ ਮਿਲ ਜਾਂਦਾ ਹੈ, ਮਕਾਨ ਮਿਲ ਜਾਂਦਾ ਹੈ, ਪਦਾਰਥ ਮਿਲ ਜਾਂਦੇ ਹਨ, ਪਰ ਪ੍ਰਮਾਤਮਾ ਨਹੀਂ ਮਿਲਦਾ। ਚੱਲੇ ਪ੍ਰਮਾਤਮਾ ਲੱਭਣ ਲਈ ਸੀ। ਜੋ ਮਿਲ ਗਿਆ ਉਸ ਨੂੰ ਹੀ ਅਸੀਂ ਪ੍ਰਮਾਤਮਾ ਦੀ ਦਾਤ ਸਮਝ ਬੈਠੇ। ਯਾਦ ਰੱਖਿਉ, ਉਸ ਦੀ ਦਾਤ ਵਿਚ ਉਸ ਦਾ ਨਾਮ ਯਾਦ ਆਉਣਾ ਚਾਹੀਦਾ ਹੈ। ਜੇ ਦਾਤ ਪਿਆਰੀ ਹੋ ਕੇ ਦਾਤਾ ਭੁੱਲ ਜਾਏ ਤਾਂ ਇਸ ਦਾ ਮਤਲਬ ਉਹ ਦਾਤ ਚੰਗੀ ਨਹੀਂ ਜਿਸ ਨੇ ਦਾਤਾ ਭੁੱਲਾ ਦਿੱਤਾ। ਇਉਂ ਦਾਤਾਂ ਪਿਆਰੀਆਂ ਹੋ ਗਈਆਂ, ਸੁੱਖ ਪਿਆਰੇ ਹੋ ਗਏ, ਪੁੱਤਰ ਪਿਆਰੇ ਹੋ ਗਏ ਪਰ ਪ੍ਰਮਾਤਮਾ ਪਿਆਰਾ ਨਾ ਰਿਹਾ।

ਸਾਹਿਬ ਬਾਣੀ ਵਿਚ ਕਹਿੰਦੇ ਹਨ ਕਿ ਕੋਈ ਕੰਮ ਕਰਨ ਤੋਂ ਪਹਿਲਾਂ ਆਪਣੇ ਮਨ ਵਿਚ ਅਜਿਹਾ ਨਿਰਣਾ ਕਰ ਲੈ ਕਿ ਤੂੰ ਕੁਝ ਕਰਨਾ ਚਾਹੁੰਦਾ ਵੀ ਹੈਂ ਜਾਂ ਨਹੀਂ। ਜਿੰਨੀ ਦੇਰ ਤੱਕ ਤੁਹਾਡੇ ਮਨ ਵਿਚ ਇਹ ਨਿਰਣਾ ਨਹੀਂ ਹੋਵੇਗਾ ਉੱਨੀ ਦੇਰ ਤੱਕ ਉਸ ਦੀ ਪ੍ਰਾਪਤੀ ਨਹੀਂ ਹੋਵੇਗੀ।

ਪਿਆਰਿਉ ! ਇਕ ਗੱਲ ਯਾਦ ਰੱਖਿਉ, ਦੁਨੀਆਂ ਦੀ ਕੋਈ ਚੀਜ਼ ਪ੍ਰਾਪਤ ਕਰਨੀ

ਚਾਹੋ ਤਾਂ ਉਸ ਦੇ ਲਈ ਮਿਹਨਤ ਵੀ ਕਰਨੀ ਪੈਂਦੀ ਹੈ ਤੇ ਉਸ ਦਾ ਮੁੱਲ ਵੀ ਦੇਣਾ ਪੈਂਦਾ ਹੈ। ਜੇ ਰੱਬ ਨੂੰ ਪ੍ਰਾਪਤ ਕਰਨਾ ਹੈ ਤਾਂ ਮੁੱਲ ਵੀ ਦੇਣਾ ਪਵੇਗਾ। ਦੁਨੀਆਂ ਦੀਆਂ ਚੀਜ਼ਾਂ ਧਨ ਨਾਲ ਮਿਲਦੀਆਂ ਹਨ, ਪਰ ਰੱਬ ਮਨ ਨਾਲ ਮਿਲਦਾ ਹੈ-

*ਮਨੁ ਦੇ ਰਾਮੁ ਲੀਆ ਹੈ ਮੋਲਿ॥*

(ਅੰਗ ੩੨੭)

ਜੇ ਰੱਬ ਮੁੱਲ ਲੈਣਾ ਹੈ ਤਾਂ ਮਨ ਦੇਣਾ ਪਏਗਾ। ਹੁਣ ਮਨ ਦੇਈਏ ਕਿੱਥੇ ? ਸਤਿਗੁਰੂ ਪਾਤਿਸ਼ਾਹ ਨੇ ਕਿਹਾ-

*ਮਨੁ ਬੇਚੈ ਸਤਿਗੁਰ ਕੈ ਪਾਸਿ॥*

(ਅੰਗ ੨੮੬)

ਮਨ ਸਤਿਗੁਰੂ ਨੂੰ ਵੇਚ ਦੇਣਾ ਚਾਹੀਦਾ ਹੈ। ਜਿਹੜੀ ਚੀਜ਼ ਵੇਚ ਦਿੱਤੀ ਜਾਵੇ, ਵੇਚਣ ਵਾਲੇ ਦਾ ਉਸ ਚੀਜ਼ ਉੱਪਰ ਕੋਈ ਹੱਕ ਨਹੀਂ ਰਹਿੰਦਾ। ਘਰ ਵਿਚੋਂ ਗੱਡੀ ਵੇਚ ਦਿਉ, ਘਰ ਵੇਚ ਦਿਉ ਫਿਰ ਉਸ ਉੱਪਰ ਕੋਈ ਅਧਿਕਾਰ ਨਹੀਂ ਰਹਿੰਦਾ। ਜਿਸ ਨੇ ਤੁਹਾਡੀ ਚੀਜ਼ ਖ਼ਰੀਦੀ ਹੈ, ਅਧਿਕਾਰ ਉਸ ਦਾ ਹੋ ਜਾਂਦਾ ਹੈ। ਹੁਣ ਤੁਸੀਂ ਗੁਰੂ ਨੂੰ ਮਨ ਵੇਚ ਦਿੱਤਾ ਹੈ ਤਾਂ ਕੀ ਮਨ ਉੱਪਰ ਤੁਹਾਡਾ ਅਧਿਕਾਰ ਰਹਿ ਗਿਆ ਹੈ ? ਮਨ ਤਾਂ ਗੁਰੂ ਨੂੰ ਦੇ ਦਿੱਤਾ ਹੈ। ਕਿੰਨੀ ਅਜੀਬ ਗੱਲ ਹੈ ਕਿ ਅਸੀਂ ਨਿਰੰਕਾਰ ਦੀ ਪ੍ਰਾਪਤੀ ਤਾਂ ਚਾਹੁੰਦੇ ਹਾਂ ਪਰ ਮਨ ਗੁਰੂ ਨੂੰ ਵੇਚਿਆ ਨਹੀਂ। ਜਿੰਨੀ ਦੇਰ ਮਨ ਵਿੱਕਦਾ ਨਹੀਂ, ਉੱਨੀ ਦੇਰ ਰੱਬ ਨਹੀਂ ਮਿਲਦਾ। ਗੁਰੂ ਪਾਤਿਸ਼ਾਹ ਨੇ ਤਾਂ ਇਥੋਂ ਤੱਕ ਕਿਹਾ ਹੈ-

*ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ*

ਤਨ, ਮਨ, ਧਨ ਗੁਰੂ ਨੂੰ ਸੌਂਪ ਦੇ। ਇੰਨਾ ਕੁਝ ਸੌਂਪ ਕੇ ਫਿਰ-

*ਹੁਕਮਿ ਮੰਨਿਐ ਪਾਈਐ॥*

(ਅੰਗ ੯੧੮)

ਇੰਨਾ ਕੁਝ ਸੌਂਪ ਕੇ ਵੀ ਇਹ ਨਹੀਂ ਕਹਿਣਾ ਕਿ ਮੈਂ ਇੰਨਾ ਕੁਝ ਸੌਂਪਿਆ ਹੈ। ਮੈਂ ਦਾਨੀ ਹਾਂ। ਮੈਂ ਗੁਰੂ ਨੂੰ ਸਭ ਕੁਝ ਦੇ ਦਿੱਤਾ ਹੈ। ਤੂੰ ਗੁਰੂ ਨੂੰ ਕੀ ਦੇਵੇਂਗਾ, ਤੂੰ ਤਾਂ ਗੁਰੂ ਦੇ ਦਰ ਦਾ ਮੰਗਤਾ ਹੈਂ। ਬਸ ਇੰਨਾ ਕਰ ਕਿ ਉਸ ਨੂੰ ਦੇ ਦੇ, ਕਿਉਂਕਿ ਉਸ ਦਾ ਹੈ, ਇਸ ਲਈ ਮੁੜ ਕੇ ਜਣਾ ਨਾ ਕਿ ਮੈਂ ਉਸ ਨੂੰ ਦਿੱਤਾ ਹੈ। ਉਸ ਦਾ ਹੁਕਮ ਮੰਨ, ਫਿਰ ਤੈਨੂੰ ਪ੍ਰਾਪਤੀ ਹੋ ਜਾਏਗੀ। ਧੰਨ ਗੁਰੂ ਪਾਤਿਸ਼ਾਹ ਬਾਣੀ ਵਿਚ ਕਹਿੰਦੇ ਹਨ ਕਿ ਜੇ ਪ੍ਰਮਾਤਮਾ ਨੂੰ ਖੋਜਣ ਲਈ ਚੱਲੇ ਹੋ ਤਾਂ ਕਦੀ ਤਾਂ ਮਨ ਵਿਚ ਆਇਆ ਹੋਵੇਗਾ ਕਿ ਉਸ ਦਾ ਸਿਮਰਨ ਕਰੀਏ। ਪਰ ਤੁਸੀਂ ਦੇਖਿਆ ਹੈ ਕਿ ਕਈ ਲੋਕ ਜਿਹੜੇ ਦੁੱਖੀ ਹੋ ਜਾਂਦੇ ਹਨ, ਜਿਨ੍ਹਾਂ ਦੀ ਅਰਦਾਸ ਪੂਰੀ ਨਹੀਂ ਹੁੰਦੀ, ਉਹ ਕਹਿੰਦੇ ਹਨ ਕਿ ਬੜੀਆਂ ਅਰਦਾਸਾਂ ਕੀਤੀਆਂ ਹਨ। ਜੇ ਰੱਬ ਹੁੰਦਾ ਤਾਂ ਸਾਡੀ

ਸੁਣਦਾ ਨਾ। ਰੱਬ ਤਾਂ ਹੈ, ਪਰ ਤੂੰ ਗਵਾਚਿਆ ਹੋਇਆ ਹੈਂ। ਤੈਨੂੰ ਅਰਦਾਸ ਕਰਨੀ ਨਹੀਂ ਆਉਂਦੀ। ਤੈਨੂੰ ਉਸ ਉੱਪਰ ਯਕੀਨ ਨਹੀਂ। ਤੂੰ ਐਂਵੇਂ ਪੜ੍ਹੀ ਜਾਂਦਾ ਹੈਂ-

*ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ॥*
*ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥*
*ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ॥*

(ਅੰਗ ੧੦੩)

ਨਾ ਤੂੰ ਉਸ ਨੂੰ ਪਿਤਾ, ਭਰਾ ਮੰਨਿਆ ਹੈ, ਨਾ ਤੂੰ ਉਸ ਨੂੰ ਆਪਣਾ ਸੰਬੰਧੀ ਮੰਨਿਆ ਹੈ ਤੇ ਨਾ ਉਹ ਤੇਰਾ ਬਣਿਆ ਹੈ। ਜਦੋਂ ਤੂੰ ਸਹੀ ਮਾਇਨਿਆਂ ਵਿਚ ਉਸ ਨੂੰ ਮੰਨ ਲਿਆ। ਯਾਦ ਰੱਖਿਉ, ਤੁਹਾਡਾ ਬੱਚਾ ਹੈ ? ਉਹ ਕਦੀ ਰੋਵੇ ਤੇ ਤੁਸੀਂ ਦੂਜੇ ਕਮਰੇ ਵਿਚ ਹੋਵੋ ਤਾਂ ਭੱਜ ਕੇ ਬਾਹਰ ਆਉਂਦੇ ਹੋ ਕਿ ਨਹੀਂ। ਇਸ ਲਈ ਆਏ ਹੋ, ਕਿਉਂਕਿ ਤੁਸੀਂ ਉਸ ਦੇ ਪਿਤਾ ਹੋ, ਉਹ ਤੁਹਾਨੂੰ ਪਿਤਾ ਮੰਨਦਾ ਹੈ। ਜਦੋਂ ਤੁਸੀਂ ਨਿਰੰਕਾਰ ਨੂੰ ਇਸੇ ਤਰ੍ਹਾਂ ਪਿਤਾ ਮੰਨੋਗੇ, ਫਿਰ ਤੁਹਾਡੀ ਹਰ ਆਵਾਜ਼ ਉੱਤੇ ਨਿਰੰਕਾਰ ਵੀ ਪੁੱਛੇਗਾ ਕਿ ਦੱਸ ਬਈ ਕੀ ਗੱਲ ਹੈ। ਗੱਲ ਤਾਂ ਇੰਨੀ ਹੈ ਕਿ ਅਸੀਂ ਉਸ ਨੂੰ ਪਿਤਾ ਮੰਨਿਆ ਹੀ ਨਹੀਂ। ਅਸੀਂ ਕਹਿਣ ਮਾਤਰ ਤਾਂ ਕਹਿ ਦਿੱਤਾ ਪਰ ਸਹੀ ਮਾਇਨੇ ਵਿਚ ਜਿਸ ਤਰ੍ਹਾਂ ਸਾਡਾ ਪੁੱਤਰ ਸਾਨੂੰ ਮੰਨਦਾ ਹੈ, ਅਸੀਂ ਉਸ ਨੂੰ ਨਹੀਂ ਮੰਨਿਆ।

ਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਪਹਿਲਾਂ ਪ੍ਰਪੱਕ ਕਰੋ ਕਿ ਕੀ ਉਹ ਹੈ ? ਕੀ ਉਸ ਦੀ ਪ੍ਰਾਪਤੀ ਚਾਹੁੰਦੇ ਹੋ ? ਜਦੋਂ ਇਹ ਦੋ ਗੱਲਾਂ ਪ੍ਰਾਪਤ ਹੋ ਗਈਆਂ ਕਿ ਉਹ ਹੈ ਅਤੇ ਉਸ ਦੀ ਪ੍ਰਾਪਤੀ ਚਾਹੀਦੀ ਹੈ ਤਾਂ ਯਾਦ ਰੱਖਿਉ, ਫਿਰ ਉਸ ਦੀ ਪ੍ਰਾਪਤੀ ਕਰਨ ਲਈ ਕੀ ਕਰਨਾ ਪਏਗਾ ? ਕੀ ਝੂਠ ਬੋਲਣ ਨਾਲ ਰੱਬ ਮਿਲ ਜਾਂਦਾ ਹੈ ? ਜੇ ਝੂਠ ਬੋਲਣ ਨਾਲ ਰੱਬ ਨਹੀਂ ਮਿਲਦਾ ਤਾਂ ਫਿਰ ਤੁਸੀਂ ਝੂਠ ਬੋਲਦੇ ਹੋ ਕਿ ਨਹੀਂ ? ਕੀ ਨਿੰਦਾ ਕਰਨ ਨਾਲ ਰੱਬ ਮਿਲ ਜਾਂਦਾ ਹੈ ? ਜੇ ਨਹੀਂ ਮਿਲਦਾ ਫਿਰ ਤੁਸੀਂ ਨਿੰਦਾ ਕਰਦੇ ਹੋ ਕਿ ਨਹੀਂ ? ਜੇ ਕਰਦੇ ਹੋ ਤਾਂ ਫਿਰ ਬਾਣੀ ਪੜ੍ਹਨ ਦਾ ਲਾਭ ਕਿਵੇਂ ? ਕੀ ਈਰਖਾ ਕਰਨ ਨਾਲ ਰੱਬ ਮਿਲ ਜਾਂਦਾ ਹੈ ? ਜੇ ਨਹੀਂ ਮਿਲਦਾ ਤਾਂ ਫਿਰ ਤੁਸੀਂ ਈਰਖਾ ਕਰਦੇ ਹੋ ਜਾਂ ਨਹੀਂ ? ਇਹ ਸਾਰੇ ਸਵਾਲ ਤੁਹਾਡੇ ਉੱਪਰ ਕਰ ਦਿੱਤੇ ਜਾਣ ਤਾਂ ਤੁਸੀਂ ਕਹੋਗੇ ਕਿ ਨਹੀਂ, ਇਸ ਤਰ੍ਹਾਂ ਨਹੀਂ ਮਿਲੇਗਾ। ਫਿਰ ਤੁਹਾਡੇ ਕੋਲੋਂ ਪੁੱਛੀਏ ਕਿ ਕਿਵੇਂ ਮਿਲਦਾ ਹੈ ? ਤਾਂ ਕਹੋਗੇ ਕਿ ਨਾਮ ਜਪਣ ਨਾਲ ਮਿਲਦਾ ਹੈ। ਫਿਰ ਤੁਹਾਨੂੰ ਪੁੱਛੀਏ ਕਿ ਤੁਸੀਂ ਜਪਦੇ ਨਹੀਂ ? ਨਹੀਂ, ਅਸੀਂ ਤਾਂ ਨਹੀਂ ਜਪਦੇ। ਭਲਿਉ ਲੋਕੋ ! ਰੱਬ ਦੀ ਪ੍ਰਾਪਤੀ ਚਾਹੁੰਦੇ ਹੋ ਤੇ ਨਾਮ ਜਪਦੇ ਨਹੀਂ, ਗੁਰੂ ਨਾਲ ਸਾਂਝ ਨਹੀਂ, ਸਤਿਸੰਗਤ ਵਿਚ ਬੈਠਦੇ ਨਹੀਂ, ਸਿਮਰਨ ਕਰਦੇ ਨਹੀਂ ਤੇ ਚਾਹੁੰਦੇ ਹੋ ਕਿ ਰੱਬ ਦੀ ਪ੍ਰਾਪਤੀ ਹੋ ਜਾਏ। ਕਦੇ ਨਹੀਂ ਸੋਚਿਆ ਕਿ ਉਸ ਦੀ ਪ੍ਰਾਪਤੀ ਕਰਨ ਲਈ ਮੈਨੂੰ ਕੁਝ ਕਰਨਾਂ ਚਾਹੀਦਾ ਹੈ।

ਭੋਜਨ ਕਿੰਨਾ ਹੀ ਸੁਆਦਿਸ਼ਟ ਬਣਾ ਲਿਆ ਜਾਏ। ਤੁਹਾਡੇ ਅੱਗੇ ਥਾਲ ਪਰੋਸ ਕੇ ਰੱਖ ਦਿੱਤਾ ਜਾਏ। ਬਿਨਾਂ ਗਰਾਹੀ ਤੋੜਨ ਤੋਂ, ਬਿਨਾਂ ਉਸ ਨੂੰ ਮੂੰਹ ਵਿਚ ਲੈ ਕੇ ਜਾਣ ਤੋਂ ਤੁਸੀਂ ਖਾ ਸਕਦੇ ਹੋ ? ਪ੍ਰਮਾਤਮਾ ਬੇਸ਼ਕ ਜ਼ੱਰੇ-ਜ਼ੱਰੇ ਵਿਚ ਰੰਮਿਆ ਹੈ, ਪਰ ਉਸ ਨੂੰ ਪ੍ਰਾਪਤ ਕਰਨ ਲਈ ਤੁਹਾਡੀ ਕੋਈ ਕਿਰਿਆ ਨਹੀਂ ? ਸੂਰਜ ਚੜ੍ਹਿਆ ਹੋਵੇ ਤੇ ਕੋਈ ਅੱਖਾਂ ਬੰਦ ਕਰਕੇ ਬੈਠਾ ਹੋਵੇ। ਉਸ ਨੂੰ ਕੋਈ ਪੁੱਛੇ ਕਿ ਸੂਰਜ ਚੜ੍ਹਿਆ ਹੈ ਤੇ ਉਹ ਕਹੇ ਕਿ ਨਹੀਂ ਚੜ੍ਹਿਆ। ਉਸ ਦੀਆਂ ਅੱਖਾਂ ਬੰਦ ਕਰ ਲੈਣ ਨਾਲ ਤਾਂ ਸੂਰਜ ਨੇ ਛੁੱਪ ਨਹੀਂ ਜਾਣਾ। ਸੂਰਜ ਚੜ੍ਹਿਆ ਹੈ ਤੇ ਦੇਖਣ ਵਾਲੇ ਨੇ ਅੱਖਾਂ ਬੰਦ ਕੀਤੀਆਂ ਹਨ। ਯਾਦ ਰੱਖਿਉ, ਪ੍ਰਮਾਤਮਾ ਤਾਂ ਹੈ ਪਰ ਅਸੀਂ ਅੱਖਾਂ ਬੰਦ ਕੀਤੀਆਂ ਹਨ। ਅਸੀਂ ਉਸ ਨੂੰ ਦੇਖਣਾ ਨਹੀਂ ਚਾਹੁੰਦੇ। ਕਿਉਂਕਿ ਜੇ ਉਸ ਨੂੰ ਦੇਖਣਾ ਚਾਹਿਆ ਤਾਂ ਜਿੰਨਾ ਕੁਝ ਅਸੀਂ ਆਪਣਾ ਮੰਨਿਆ ਹੈ, ਉਹ ਸਾਡਾ ਨਹੀਂ ਰਹੇਗਾ। ਸਭ ਕੁਝ ਦਿੱਸੇਗਾ ਕਿ ਪਰਾਇਆ ਹੈ। ਤੁਸੀਂ ਤਾਂ ਪਰਾਇਆ ਦੇਖਣਾ ਨਹੀਂ ਚਾਹੁੰਦੇ। ਜਿੰਨੀ ਦੇਰ ਤੱਕ ਸਭ ਕੁਝ ਤੁਹਾਡਾ ਹੈ, ਉੱਨੀ ਦੇਰ ਤੱਕ ਰੱਬ ਤੁਹਾਡਾ ਨਹੀਂ ਹੋ ਸਕਦਾ। ਜਦੋਂ ਸਭ ਕੁਝ ਪਰਾਇਆ ਹੋ ਜਾਂਦਾ ਹੈ ਤਾਂ ਉਦੋਂ ਰੱਬ ਤੁਹਾਡਾ ਹੋ ਜਾਂਦਾ ਹੈ। ਅਸੀਂ ਤਾਂ ਗੁਰੂ ਨੂੰ ਹੀ ਨਹੀਂ ਜਾਣਿਆ, ਰੱਬ ਨੂੰ ਜਾਣਨ ਦੀ ਗੱਲ ਤਾਂ ਬੜੀ ਦੂਰ ਹੈ। ਗੁਰੂ ਤਾਂ ਸਾਹਮਣੇ ਹੈ, ਰੱਬ ਤਾਂ ਸਾਹਮਣੇ ਵੀ ਨਹੀਂ। ਗੁਰੂ ਤਾਂ ਦਿਸਦਾ ਹੈ, ਗੁਰੂ ਬੋਲਦਾ ਹੈ। ਅਸੀਂ ਕਹਿੰਦੇ ਹਾਂ, ਰੱਬ ਮਿਲ ਜਾਏ। ਤੁਹਾਨੂੰ ਰੱਬ ਮਿਲ ਜਾਏ ਤਾਂ ਤੁਹਾਨੂੰ ਕਿਵੇਂ ਪਤਾ ਲੱਗੇਗਾ ਕਿ ਰੱਬ ਮਿਲਿਆ ਹੈ ਕਿ ਨਹੀਂ। ਕਿਉਂਕਿ ਤੁਸੀਂ ਤਾਂ ਉਸ ਨੂੰ ਜਾਣਦੇ ਹੀ ਨਹੀਂ। ਬੰਦਾ ਬਹੁਤ ਸ਼ੈਤਾਨ ਹੈ।

ਇਕ ਕਥਾ ਹੈ ਕਿ ਕਿਸੇ ਧਾਰਮਿਕ ਮੰਦਿਰ ਵਿਚ ਬਹੁਤ ਸਾਰੇ ਪੁਜਾਰੀ ਸਨ। ਇਕ ਸਿਮਰਨ ਕਰਦਾ ਸੀ। ਉਸ ਨੂੰ ਆਵਾਜ਼ ਆਈ ਕਿ ਮੈਂ ਕੱਲ ਰਾਤ ਰੱਥ 'ਤੇ ਸਵਾਰ ਹੋ ਕੇ ਤੁਹਾਡੇ ਮੰਦਿਰ ਵਿਚ ਆਉਣਾ ਹੈ। ਉਸ ਨੇ ਦੂਜੇ ਪੁਜਾਰੀਆਂ ਨੂੰ ਦੱਸਿਆ ਕਿ ਰੱਬ ਆ ਰਿਹਾ ਹੈ। ਜਦੋਂ ਰੱਬ ਦਾ ਸੁਨੇਹਾ ਦੂਜੇ ਪੁਜਾਰੀਆਂ ਨੂੰ ਮਿਲਿਆ ਤਾਂ ਕਹਿੰਦੇ ਹਨ ਕਿ ਤਿਆਰੀ ਤਾਂ ਕਰਨੀ ਚਾਹੀਦੀ ਹੈ। ਮੰਦਿਰ ਸਾਫ਼ ਕੀਤਾ ਗਿਆ। ਝਾੜੂ ਦਿੱਤੇ ਗਏ। ਸਾਰੀ ਸਫ਼ਾਈ ਕੀਤੀ ਗਈ ਕਿ ਰੱਬ ਨੇ ਆਉਣਾ ਹੈ। ਪੂਰੀ ਸਫ਼ਾਈ ਹੋ ਗਈ। ਪੁਜਾਰੀ ਉਡੀਕ ਕਰਨ ਲੱਗ ਪਏ। ਉਡੀਕਦੇ ਰਹੇ ਪਰ ਰੱਬ ਨਾ ਆਇਆ ਤੇ ਉਸ ਪੁਜਾਰੀ ਨੂੰ ਬੁਰਾ ਭਲਾ ਕਹਿਣ ਲੱਗ ਪਏ। ਸਾਰੇ ਮੰਦਿਰ ਵਿਚ ਹੀ ਸੌਂ ਗਏ। ਘੋੜੇ ਦੇ ਪੈਰਾਂ ਦੀ ਚਾਪ ਹੋਈ। ਮੰਦਿਰ ਦਾ ਦੁਆਰ ਖੁੱਲ੍ਹਿਆ। ਈਸ਼ਵਰ ਆਇਆ। ਅੰਦਰ ਦੇਖਿਆ ਕਿ ਸਾਰੇ ਪੁਜਾਰੀ ਸੁੱਤੇ ਪਏ ਹਨ। ਦੇਖਕੇ ਫਿਰ ਵਾਪਿਸ ਚਲੇ ਗਿਆ। ਪੁਜਾਰੀ ਸਵੇਰੇ ਜਾਗੇ। ਬਾਹਰ ਨਿਕਲੇ ਤੇ ਘੋੜੇ ਦੇ ਪੈਰਾਂ ਦੇ ਨਿਸ਼ਾਨ ਦੇਖੇ। ਰੱਥ ਦੇ ਪਹੀਆਂ ਦੇ ਨਿਸ਼ਾਨ ਦੇਖੇ। ਕੌਣ ਆਇਆ ਸੀ ? ਭਗਵਾਨ ਹੀ ਆਇਆ ਸੀ। ਦਰਵਾਜ਼ੇ ਖੁੱਲ੍ਹੇ ਹਨ ਪਰ ਅਸੀਂ ਸੌਂ ਗਏ, ਇਸ ਕਰਕੇ ਭਗਵਾਨ ਨੂੰ ਦੇਖ ਨਾ ਸਕੇ। ਇਵੇਂ ਹੀ ਭਗਵਾਨ ਹਰ ਮੰਦਿਰ ਵਿਚ ਬਿਰਾਜਮਾਨ ਹੈ। ਅਫ਼ਸੋਸ ਤਾਂ ਇਸ ਗੱਲ ਦਾ ਹੈ ਕਿ ਅਸੀਂ ਖ਼ੁਦ ਸੁੱਤੇ ਪਏ ਹਾਂ। ਗੁਰਬਾਣੀ ਕਹਿੰਦੀ ਹੈ ਕਿ ਉਹ ਅੱਜ ਦਾ ਨਹੀਂ ਹੈ, ਜਿਸ ਨੂੰ ਖੋਜਦੇ ਹੋ-

*ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ॥*

(ਅੰਗ ੭੦੫)

ਗੁਰਬਾਣੀ ਨੇ ਬੜੇ ਭੇਦ ਖੋਲ੍ਹੇ ਹਨ, ਪਰ ਅਫ਼ਸੋਸ ਤਾਂ ਇਸ ਗੱਲ ਦਾ ਹੈ ਕਿ ਅਸੀਂ ਕਦੀ ਬਾਣੀ ਨੂੰ ਪੜ੍ਹਿਆ ਨਹੀਂ। ਚਾਰ ਖਾਣੀਆਂ ਦੁਆਰਾ ਉਸ ਨੇ ਇਸ ਸੰਸਾਰ ਨੂੰ ਰਚਿਆ ਹੈ। ਇਸ ਕਰਕੇ ਉਹ ਸਭ ਦਾ ਆਦਿ ਹੈ। ਧਰਤੀ ਦਾ ਆਦਿ ਹੈ, ਆਕਾਸ਼ ਦਾ ਆਦਿ ਹੈ, ਸੂਰਜ ਦਾ ਆਦਿ ਹੈ, ਚੰਦ ਦਾ ਆਦਿ ਹੈ, ਸ੍ਰਿਸ਼ਟੀ ਦਾ ਆਦਿ ਹੈ, ਪਉਣ ਦਾ ਆਦਿ ਹੈ, ਪਾਣੀ ਦਾ ਆਦਿ ਹੈ। ਸਾਰਿਆਂ ਦਾ ਮੁੱਢ ਹੈ-

*ਕੀਤਾ ਪਸਾਉ ਏਕੋ ਕਵਾਉ॥*
*ਤਿਸ ਤੇ ਹੋਏ ਲਖ ਦਰੀਆਉ॥*

(ਜਪੁ ਜੀ ਸਾਹਿਬ)

ਇਸੇ ਕਰਕੇ ਆਦਿ ਪੁਰਖ ਉਸ ਨੂੰ ਕਿਹਾ ਹੈ। ਸੰਸਾਰ ਦੀ ਉਸ ਨੇ ਰਚਨਾ ਕੀਤੀ। ਫਿਰ ਇਹ ਨਹੀਂ ਸਾਡੇ ਵਾਂਗ ਕਿ ਅੱਜ ਘਰ ਬਣਾ ਲਿਆ, ਕੱਲ ਸੋਫ਼ਾ ਲੈ ਆਉ, ਪਰਸੋਂ ਟੈਲੀਵਿਜਨ ਲੈ ਆਉ। ਅਜਿਹਾ ਨਹੀਂ-

*ਜੋ ਕਿਛੁ ਪਾਇਆ ਸੁ ਏਕਾ ਵਾਰ॥*

(ਜਪੁ ਜੀ ਸਾਹਿਬ)

ਜੋ ਕੁਝ ਇਸ ਸੰਸਾਰ ਵਿਚ ਪਾਉਣਾ ਸੀ ਇਕੋ ਵਾਰ ਪਾ ਦਿੱਤਾ। ਅਨੇਕ ਵਾਰ ਸੰਸਾਰ ਦੀ ਉੱਤਪਤੀ ਹੋਈ, ਅਨੇਕ ਵਾਰ ਸੰਸਾਰ ਰਚਿਆ ਗਿਆ, ਅਨੇਕ ਵਾਰ ਇਹ ਵੱਧਿਆ, ਫਿਰ ਇਸ ਦਾ ਖ਼ਾਤਮਾ ਹੋਇਆ। ਬਾਣੀ ਨੇ ਬਚਨ ਕਹੇ ਹਨ-

*ਕਈ ਬਾਰ ਪਸਰਿਓ ਪਾਸਾਰ॥*
*ਸਦਾ ਸਦਾ ਇਕੁ ਏਕੰਕਾਰ॥*

(ਅੰਗ ੨੭੬)

ਜਦੋਂ ਸੰਸਾਰ ਮੱਧ ਵਿਚ ਆਇਆ, ਉਸ ਸਮੇਂ ਵੀ ਪ੍ਰਮਾਤਮਾ ਸੀ। ਯਾਦ ਰੱਖਿਉ, ਗੁਰਬਾਣੀ ਨੇ ਅਜਿਹੇ ਬਚਨ ਕਹੇ ਹਨ-

*ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥*
*ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ॥*

(ਅੰਗ ੧੪੪੨)

ਹੁਣ ਮੱਧ ਵਿਚ ਵੀ ਪਰੀਪੂਰਨ ਹੈ ਤੇ ਅੰਤ ਵੇਲੇ ਵੀ ਪਰੀਪੂਰਨ ਹੋਵੇਗਾ। ਪਾਤਿਸ਼ਾਹ ਕਹਿੰਦੇ ਹਨ ਕਿ ਅਜਿਹੇ ਈਸ਼ਵਰ ਨੂੰ ਕੌਣ ਜਪਦਾ ਹੈ ?-

*ਸਿਮਰੰਤਿ ਸੰਤ ਸਰਬਤ੍ਰ ਰਮਣੰ*

ਸੰਤ, ਸ਼ਾਂਤ ਆਤਮਾ ਜਿਨ੍ਹਾਂ ਦੇ ਹਿਰਦੇ ਵਿਚ ਸਤਿ ਹੈ, ਉਹ ਉਸ ਦਾ ਸਿਮਰਨ ਕਰਦੇ ਹਨ-

*ਨਾਨਕ ਅਘਨਾਸਨ ਜਗਦੀਸੁਰਹ॥*

(ਅੰਗ ੭੦੫)

ਉਹ ਕਰੋੜਾਂ ਤਰ੍ਹਾਂ ਦੇ ਪਾਪਾਂ ਦਾ ਨਾਸ਼ ਕਰਨ ਵਾਲਾ ਹੈ। ਉਹ ਇਕ ਖਿਨ ਵਿਚ ਬਖ਼ਸ਼ ਦਿੰਦਾ ਹੈ ਪਰ ਸ਼ਰਤ ਇੰਨੀ ਹੈ ਕਿ ਗੁਨਾਹ ਕਰਨ ਵਾਲਾ ਇਕ ਵਾਰੀ ਉਸ ਦੇ ਦਰ 'ਤੇ ਆ ਕੇ ਢਹਿ ਪਵੇ ਕਿ ਬਸ ਮੇਰੇ ਹੱਥ ਖੜੇ ਹੋ ਗਏ। ਕਹਿਣ ਲੱਗੇ-

*ਪੇਖਨ ਸੁਨਨ ਸੁਨਾਵਨੋ ਮਨ ਮਹਿ ਦ੍ਰਿੜੀਐ ਸਾਚੁ॥*
*ਪੂਰਿ ਰਹਿਓ ਸਰਬਤ੍ਰ ਮੈ ਨਾਨਕ ਹਰਿ ਰੰਗਿ ਰਾਚੁ॥*

(ਅੰਗ ੭੦੬)

ਕਹਿੰਦੇ ਹਨ, ਜੋ ਸਾਰਿਆਂ ਵਿਚ ਪਰੀਪੂਰਨ ਹੋ ਰਿਹਾ ਹੈ, ਹੇ ਜੀਵ ! ਤੂੰ ਉਸ ਪ੍ਰਮਾਤਮਾ ਦੇ ਪ੍ਰੇਮ ਵਿਚ ਰੱਚ ਜਾ। ਜੋ ਸਾਰਿਆਂ ਵਿਚ ਹੈ, ਤੂੰ ਵੀ ਉਸ ਵਿਚ ਰਚ ਜਾ। ਉਹ ਤੇਰੇ ਵਿਚ ਵੀ ਹੈ ਪਰ ਤੂੰ ਉਸ ਵਿਚ ਨਹੀਂ ਹੈ।

*ਪਉੜੀ॥ ਹਰਿ ਏਕ ਨਿਰੰਜਨ ਗਾਈਐ*

ਇਕ ਗੱਲ ਪਹਿਲਾਂ ਆਪਣੇ ਮਨ ਵਿਚ ਪੱਕੀ ਕਰੋ ਕਿ ਰੱਬ ਇਕ ਹੈ। ਇਹ ਨਹੀਂ ਕਿ ਹਿੰਦੂ, ਜੈਨੀ, ਪਾਰਸੀ, ਮੁਸਲਮਾਨ, ਸਿੱਖ ਇਹਨਾਂ ਸਭ ਦਾ ਰੱਬ ਵੱਖਰਾ ਵੱਖਰਾ ਹੈ। ਦੂਜਾ ਉਸ ਦਾ ਗੁਣ ਹੈ ਕਿ ਉਸ ਦੇ ਵਿਚ ਮੈਲ ਨਹੀਂ। ਅੰਜਨ ਹੁੰਦਾ ਹੈ ਸੁਰਮਾ। ਸੁਰਮਾ ਕਾਲਾ ਹੁੰਦਾ ਹੈ। ਉਹ ਨਿਰੰਜਨ ਹੈ ਉਸ ਦੇ ਵਿਚ ਕਿਸੇ ਤਰ੍ਹਾਂ ਦੀ ਕੋਈ ਕਾਲਖ ਨਹੀਂ-

*ਹਰਿ ਏਕ ਨਿਰੰਜਨ ਗਾਈਐ ਸਭ ਅੰਤਰ ਸੋਈ॥*

ਉਸ ਇਕ ਹਰੀ ਨੂੰ ਜੋ ਮਾਇਆ ਦੀ ਮੈਲ, ਅਵਿਦਿਆ ਦੀ ਮੈਲ ਤੋਂ ਰਹਿਤ ਹੈ, ਤੂੰ ਗਾ। ਹੁਣ ਧੰਨ ਗੁਰੂ ਪਾਤਿਸ਼ਾਹ ਜੀ ਦੇ ਚਰਨਾਂ ਵਿਚ ਅਸੀਂ ਬੇਨਤੀ ਕਰੀਏ ਹਾਂ ਕਿ ਸਾਨੂੰ ਗਾਉਣਾ ਨਹੀਂ ਆਉਂਦਾ। ਧੰਨ ਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਜੇ ਗਾਉਣਾ ਨਹੀਂ ਆਉਂਦਾ ਤਾਂ ਫਿਰ ਤੂੰ ਸੁਣ-

*ਗਾਵੀਐ ਸੁਣੀਐ ਮਨਿ ਰਖੀਐ ਭਾਉ॥*

(ਜਪੁ ਜੀ ਸਾਹਿਬ)

ਜੇ ਇਹ ਕਹੇ ਕਿ ਮੇਰੇ ਕੋਲ ਸਮਾਂ ਨਹੀਂ, ਮੈਂ ਸੁਣ ਨਹੀਂ ਸਕਦਾ ਤਾਂ ਫਿਰ ਗੁਰੂ ਕਹਿੰਦਾ ਹੈ ਕਿ ਉਸ ਨੂੰ ਮੰਨ-

*ਮੰਨੇ ਕੀ ਗਤਿ ਕਹੀ ਨ ਜਾਇ॥* (ਜਪੁ ਜੀ ਸਾਹਿਬ)

ਉਸ ਦੇ ਨਾਲ ਪ੍ਰੇਮ ਕਰ। ਉਸ ਨੂੰ ਮੰਨ ਕਿ ਉਹ ਹੈ। ਗੱਲ ਹੋ ਰਹੀ ਸੀ-

*ਹਰਿ ਏਕ ਨਿਰੰਜਨ ਗਾਈਐ॥*

ਘੰਟੀਆਂ ਹੁੰਦੀਆਂ ਹਨ, ਜਿਨ੍ਹਾਂ ਨੂੰ ਤੁਸੀਂ ਹੱਥ ਨਾਲ ਵਜਾ ਕੇ ਕੀਰਤਨ ਕਰਦੇ ਹੋ। ਉਸ ਨੂੰ ਕੈਂਸੀਆਂ ਵੀ ਕਹਿੰਦੇ ਹਨ। ਉਹ ਕੈਂਸੀਆਂ ਹੱਥ ਵਿਚ ਰੱਖਦੇ ਤੇ ਸਾਰਾ ਦਿਨ ਉਹਨਾਂ ਨੂੰ ਵਜਾਈ ਜਾਂਦੇ। ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ ਇਹੀ ਕਰਦਿਆਂ ਕਰਦਿਆਂ ਭਾਈ ਰਾਮ ਕ੍ਰਿਸ਼ਨ ਜੀ ਬ੍ਰਹਮ ਗਿਆਨੀ ਹੋ ਗਏ। ਇਕ ਦਿਨ ਕੋਈ ਸੱਜਣ ਆ ਕੇ ਕਹਿਣ ਲੱਗਾ, ਭਾਈ ਸਾਹਿਬ ਜੀ ! ਤੁਸੀਂ ਕੀ ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ ਕਹਿੰਦੇ ਹੋ, ਤੁਸੀਂ ਵਾਹਿਗੁਰੂ ਕਿਹਾ ਕਰੋ। ਭਾਈ ਰਾਮ ਕ੍ਰਿਸ਼ਨ ਜੀ ਦੀਆਂ ਅੱਖਾਂ ਵਿਚ ਅੱਥਰੂ ਆ ਗਏ। ਕਹਿਣ ਲੱਗੇ ਕਿ ਤੂੰ ਜੋ ਮਰਜ਼ੀ ਕਹਿ, ਮੈਂ ਤੈਨੂੰ ਨਹੀਂ ਰੋਕਦਾ, ਪਰ ਮੈਂ ਤਾਂ ਗੁਰੂ ਨਾਨਕ ਕਹਿਣਾ ਹੈ। ਵਾਹਿਗੁਰੂ ਵਾਹਿਗੁਰੂ ਕਰਨਾ ਵੀ ਗਾਉਣਾ ਹੈ। ਧੰਨ ਗੁਰੂ ਨਾਨਕ ਕਹਿਣਾ ਵੀ ਗਾਉਣਾ ਹੈ। ਉਸ ਦੀਆਂ ਗੱਲਾਂ ਕਰਨੀਆਂ ਵੀ ਉਸ ਨੂੰ ਗਾਉਣਾ ਹੈ। ਸਾਹਿਬ ਕਹਿੰਦੇ ਹਨ-

*ਹਰਿ ਏਕ ਨਿਰੰਜਨ ਗਾਈਐ ਸਭ ਅੰਤਰ ਸੋਈ॥*

ਜਿਸ ਨੂੰ ਤੂੰ ਗਾਉਣਾ ਹੈ ਉਹ ਸਾਰਿਆਂ ਦੇ ਅੰਦਰ ਹੈ। ਉਹ ਪ੍ਰਮਾਤਮਾ ਸਾਰੇ ਕੰਮ ਕਰਨ ਦੇ ਸਮਰੱਥ ਹੈ।

ਇਕ ਸਾਖੀ ਮਹਾਂਪੁਰਸ਼ ਸੁਣਾਉਂਦੇ ਸਨ। ਕਹਿਣ ਲੱਗੇ ਕਿ ਮੂਸਾ ਪੈਗ਼ੰਬਰ ਹੋਇਆ ਹੈ। ਮੂਸਾ ਵਾਹਿਗੁਰੂ ਨੂੰ ਮਿਲਣ ਲਈ ਚੱਲਿਆ। ਮੂਸੇ ਨੂੰ ਰਸਤੇ ਵਿਚ ਇਕ ਵਿਅਕਤੀ ਮਿਲਿਆ ਤੇ ਉਸ ਨੂੰ ਕਹਿਣਾ ਲੱਗਾ, ਪੈਗ਼ੰਬਰ ਜੀ ! ਕਿੱਥੇ ਚੱਲੇ ਹੋ ? ਕਹਿੰਦਾ ਹੈ ਮੈਂ ਅੱਲ੍ਹਾ ਨੂੰ ਮਿਲਣ ਲਈ ਜਾ ਰਿਹਾ ਹਾਂ ਤੇ ਮੈਂ ਉਸ ਕੋਲੋਂ ਪੁੱਛਣਾ ਹੈ ਕਿ ਤੂੰ ਮੇਰੇ ਲਈ ਕੀ ਬਣਾਇਆ ਹੈ ? ਕਹਿਣ ਲੱਗਾ ਕਿ ਮੇਰੇ ਲਈ ਵੀ ਪੁੱਛ ਆਉਣਾ ਕਿ ਮੇਰੇ ਲਈ ਅੱਲ੍ਹਾ ਨੇ ਕੀ ਬਣਾਇਆ ਹੈ ? ਕਹਿਣ ਲੱਗਾ ਤੇਰੇ ਲਈ ਕੀ ਬਣਾਉਣਾ ਸੀ, ਤੂੰ ਤਾਂ ਪਾਪੀ ਪੁਰਸ਼ ਹੈਂ। ਤੇਰੇ ਲਈ ਤਾਂ ਨਰਕ ਹੀ ਤਿਆਰ ਹੋਣਗੇ। ਪਰ ਜੇ ਤੂੰ ਕਿਹਾ ਹੈ ਤਾਂ ਮੈਂ ਅੱਲ੍ਹਾ ਨੂੰ ਜ਼ਰੂਰ ਪੁੱਛਾਂਗਾ। ਮੂਸਾ ਪੈਗ਼ੰਬਰ ਅੱਲ੍ਹਾ ਦੇ ਕੋਲ ਚਲਿਆ ਗਿਆ। ਜਾ ਕੇ ਕਹਿਣ ਲੱਗਾ, ਹੇ ਅੱਲ੍ਹਾ ! ਮੈਂ ਪਤਾ ਲੈਣ ਲਈ ਆਇਆ ਹਾਂ ਕਿ ਤੁਸੀਂ ਮੇਰੇ ਲਈ ਅੱਗੇ ਕੀ ਬਣਾਇਆ ਹੈ ? ਕਹਿਣ ਲੱਗੇ ਮੂਸਾ ਸਭ ਤੇਰਾ ਹੈ। ਕਹਿਣ ਲੱਗਾ ਮੈਨੂੰ ਪਤਾ ਸੀ ਸਭ ਮੇਰਾ ਹੋਵੇਗਾ। ਇਕ ਸਵਾਲ ਮੈਂ ਹੋਰ ਤੇਰੇ ਕੋਲ ਕਰਨਾ ਹੈ। ਕਹਿੰਦੇ ਹਨ, ਕਰ। ਕਹਿਣ ਲੱਗਾ ਇਕ ਪੁਰਸ਼ ਰਸਤੇ ਵਿਚ ਮੈਨੂੰ ਮਿਲਿਆ ਸੀ ਉਸ ਨੇ ਕਿਹਾ ਸੀ ਮੇਰੇ ਲਈ ਪੁੱਛ ਕੇ ਆਈਂ ਤੇ ਮੈਂ ਉਸ ਦਾ ਸੰਦੇਸ਼ਾ ਲੈ ਕੇ ਆਇਆ ਹਾਂ। ਭਾਵੇਂ ਉਸ ਲਈ ਨਰਕ ਹੀ ਹੋਵੇਗਾ, ਪਰ ਤੁਸੀਂ ਮੈਨੂੰ ਦੱਸ ਦਿਉ ਕਿ ਉਸ ਲਈ ਕੀ ਬਣਾਇਆ ਹੈ ? ਅੱਲ੍ਹਾ ਤਾਅਲਾ ਕਹਿਣ ਲੱਗੇ, ਮੂਸਾ ! ਦੱਸਣ ਤੋਂ ਪਹਿਲਾਂ ਮੈਂ ਤੈਨੂੰ ਇਕ ਗੱਲ ਸੁਣਾਉਂਦਾ ਹਾਂ। ਕਹਿਣ ਲੱਗੇ, ਕੱਲ ਇੱਥੇ ਇਕ ਊਠ ਆ ਗਿਆ। ਉਸ ਊਠ ਨੂੰ ਮੈਂ ਫੜਿਆ ਤੇ ਸੂਏ ਦੇ ਨੱਕੇ ਵਿਚੋਂ ਲੰਘਾ ਦਿੱਤਾ। ਮੂਸਾ ਨੇ ਸਿਰ ਹਿਲਾ ਦਿੱਤਾ ਤੇ ਕਹਿੰਦਾ ਹੈ ਕਿ ਨਹੀਂ ਅਜਿਹਾ

ਨਹੀਂ ਹੋ ਸਕਦਾ। ਅੱਲ੍ਹਾ ਕਹਿਣ ਲੱਗਾ ਕਿ ਠੀਕ ਹੈ। ਹੁਣ ਤੂੰ ਚਲਿਆ ਹੈਂ ਤਾਂ ਜਿਸ ਨੂੰ ਤੂੰ ਨਸ਼ਈ ਪੁਰਸ਼ ਕਹਿੰਦਾ ਹੈਂ, ਉਸ ਕੋਲੋਂ ਪੁੱਛੀਂ ਮੇਰੇ ਸਵਾਲ ਦਾ ਜਵਾਬ। ਕਹਿਣ ਲੱਗਾ ਠੀਕ ਹੈ। ਮੂਸਾ ਉਸ ਦੇ ਕੋਲ ਚਲਾ ਗਿਆ। ਉਸ ਨੇ ਮੂਸਾ ਨੂੰ ਸਲਾਮ ਕੀਤੀ। ਕਹਿਣ ਲੱਗਾ ਕਿ ਅੱਲ੍ਹਾ ਕੋਲੋਂ ਮੇਰੇ ਲਈ ਕੀ ਪੁੱਛ ਕੇ ਆਏ ਹੋ ? ਕਹਿਣ ਲੱਗੇ ਕਿ ਜਦੋਂ ਮੈਂ ਤੇਰਾ ਸਵਾਲ ਕੀਤਾ ਤਾਂ ਅੱਲ੍ਹਾ ਨੇ ਮੈਨੂੰ ਜਵਾਬ ਤਾਂ ਕੋਈ ਨਹੀਂ ਦਿੱਤਾ ਪਰ ਮੈਨੂੰ ਕਹਾਣੀ ਸੁਣਾ ਦਿੱਤੀ। ਕਹਿਣ ਲੱਗਾ ਕਿਹੜੀ ਕਹਾਣੀ ? ਕਹਿੰਦਾ ਹੈ ਕਿ ਅੱਲ੍ਹਾ ਤਾਅਲਾ ਕਹਿਣ ਲੱਗੇ ਕਿ ਇਕ ਊਠ ਮੇਰੇ ਕੋਲ ਆਇਆ ਸੀ ਤੇ ਮੈਂ ਉਸ ਨੂੰ ਸੂਈ ਦੇ ਨੱਕੇ ਵਿਚੋਂ ਕੱਢ ਦਿੱਤਾ। ਫਿਰ ਪੈਗ਼ੰਬਰ ਜੀ, ਤੁਸੀਂ ਕੀ ਕਿਹਾ ? ਕਹਿਣ ਲੱਗੇ ਮੈਂ ਕਿਹਾ ਊਠ ਤਾਂ ਸੂਈ ਦੇ ਨੱਕੇ ਵਿਚੋਂ ਨਹੀਂ ਨਿਕਲ ਸਕਦਾ। ਉਸ ਨੇ ਕਿਹਾ ਸਾਈਂ ਜੀ ! ਤੁਸੀਂ ਊਠ ਦੀ ਗੱਲ ਕਰਦੇ ਹੋ ਕਿ ਅੱਲ੍ਹਾ ਸੂਈ ਵਿਚੋਂ ਨਹੀਂ ਕੱਢ ਸਕਦਾ, ਉਹ ਅੱਲ੍ਹਾ ਤਾਂ ਇਹੋ ਜਿਹਾ ਹੈ ਜੇ ਚਾਹੇ ਤਾਂ ਸਾਰੀ ਸ੍ਰਿਸ਼ਟੀ ਨੂੰ ਸੂਈ ਦੇ ਨੱਕੇ ਵਿਚੋਂ ਕੱਢ ਦੇਵੇ। ਗੱਲ ਸਿਰਫ਼ ਵਿਸ਼ਵਾਸ ਦੀ ਹੈ-

*ਕਰਣ ਕਾਰਣ ਸਮਰਥ ਪ੍ਰਭ॥*

(ਅੰਗ ੮੧੩)

ਜਿੱਥੇ ਪਾਣੀ ਹੈ ਉੱਥੇ ਧਰਤੀ ਬਣਾ ਦੇਵੇ। ਜਿੱਥੇ ਧਰਤੀ ਹੈ ਉੱਥੇ ਖੂਹ ਖੋਦ ਦੇਵੇ ਤੇ ਜਿੱਥੇ ਖੂਹ ਹੈ ਉੱਥੇ ਪਹਾੜ ਬਣਾ ਦੇਵੇ। ਪ੍ਰਮਾਤਮਾ ਇਕ ਖਿਨ ਵਿਚ ਉੱਤਪਤੀ ਕਰ ਸਕਦਾ ਹੈ ਤੇ ਇਕ ਖਿਨ ਵਿਚ ਪਰਲੋ ਕਰ ਸਕਦਾ ਹੈ। ਸਾਰੇ ਕਾਰਨਾ ਦੇ ਕਰਨ ਨੂੰ ਸਮਰੱਥ ਹੈ

*ਧਰਤੀ ਤੇ ਆਕਾਸਿ ਚਢਾਵੈ ਚਢੇ ਆਕਾਸਿ ਗਿਰਾਵੈ॥*

(ਅੰਗ ੧੨੫੨)

ਮਹਾਰਾਜ ਕਹਿੰਦੇ ਹਨ-

*ਓਪਤਿ ਪਰਲਉ ਖਿਨ ਮਹਿ ਕਰਤਾ॥* (ਅੰਗ ੩੮੭)

ਉਸ ਵਰਗਾ ਕੋਈ ਹੋਰ ਨਹੀਂ ਹੈ। ਫਿਰ ਕਿੱਥੇ ਰਹਿੰਦਾ ਹੈ-

*ਖੰਡ ਬ੍ਰਹਮੰਡ ਪਾਤਾਲ ਦੀਪ ਰਵਿਆ ਸਭ ਲੋਈ॥*

(ਅੰਗ ੭੦੬)

ਧਰਤੀ ਦੇ ਹਰ ਟੁੱਕੜੇ ਵਿਚ ਹੈ। ਬ੍ਰਹਿਮੰਡ ਵਿਚ ਹੈ। ਪਾਤਾਲ ਵਿਚ ਹੈ। ਸੱਤਾਂ ਦੀਪਾਂ ਵਿਚ ਹੈ। ਸਾਰੀ ਲੁਕਾਈ ਵਿਚ ਉਹ ਆਪ ਪਰੀਪੂਰਨ ਪ੍ਰਮਾਤਮਾ ਰਮਿਆ ਹੋਇਆ ਹੈ। ਜੇ ਅਸੀਂ ਨਹੀਂ ਦੇਖਿਆ ਤਾਂ ਇਸ ਦਾ ਮਤਲਬ ਅਸੀਂ ਅੰਨ੍ਹੇ ਹਾਂ-

*ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ॥*

(ਅੰਗ ੨੨੯)

ਹਰ ਜ਼ੱਰੇ ਵਿਚ ਉਹ ਵਿਆਪਕ ਹੈ, ਪਰ ਕੀ ਅਸੀਂ ਉਸ ਨੂੰ ਜਾਣਦੇ ਹਾਂ ? ਨਹੀਂ।

ਕਿਉਂ ਨਹੀਂ ਜਾਣਦੇ ? ਕਿਉਂਕਿ ਕਦੀ ਆਪ ਜਾਣਨ ਦਾ ਯਤਨ ਨਹੀਂ ਕੀਤਾ। ਜੇ ਜਾਣਨਾ ਚਾਹੁੰਦੇ ਹੋ ਫਿਰ ਗੁਰੂ ਅੱਗੇ ਅਰਦਾਸ ਕਰੋ-

*ਜਿਸ ਨੋ ਤੂ ਜਾਣਾਇਹਿ ਸੋਈ ਜਨੁ ਜਾਣੈ॥*
*ਹਰਿ ਗੁਣ ਸਦ ਹੀ ਆਖਿ ਵਖਾਣੈ॥*

(ਅੰਗ ੩੬੫)

*ਜਿਸੁ ਆਪਿ ਬੁਝਾਏ ਸੋ ਬੁਝਸੀ ਨਿਰਮਲ ਜਨੁ ਸੋਈ॥*

(ਅੰਗ ੭੦੯)

ਜਿਸ ਨੂੰ ਉਹ ਆਪਾ ਜਣਾ ਦੇਵੇ ਉਹੀ ਜਾਣੇਗਾ, ਦੂਜਾ ਨਹੀਂ। ਜਿਨ੍ਹਾਂ ਨੂੰ ਜਣਾ ਲੈਂਦਾ ਹੈ ਉਹ ਉਸ ਦੇ ਹੋ ਜਾਂਦੇ ਹਨ। ਬੇਸ਼ੱਕ ਸੰਸਾਰ ਦੇ ਲੋਕ ਉਹਨਾਂ ਨੂੰ ਕੁਝ ਵੀ ਕਹਿਣ, ਉਹਨਾਂ ਨੂੰ ਕੋਈ ਪ੍ਰਵਾਹ ਨਹੀਂ। ਉਹ ਪ੍ਰਮਾਤਮਾ ਦੇ ਰੰਗ ਵਿਚ ਮਸਤ ਹੁੰਦੇ ਹਨ। ਯਾਦ ਰੱਖਿਉ-

***ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ॥***

(ਅੰਗ ੧੦੦੨)

ਗੁਰੂ ਕਹਿੰਦਾ ਹੈ, ਤੁਹਾਡੇ ਅੰਦਰ ਹੈ। ਕਦੀ 24 ਘੰਟਿਆਂ ਵਿਚੋਂ ਰੋਜ਼ਾਨਾ ਉਸ ਨੂੰ 5 ਮਿੰਟ ਖੋਜਣ ਲਈ ਬੈਠੋ। ਜਦੋਂ ਪੰਜ ਮਿੰਟ ਰਸ ਆਉਣ ਲੱਗ ਪਿਆ, ਫਿਰ ਆਪਣੇ ਆਪ ਅੱਗੇ ਚਲੇ ਜਾਉਗੇ। ਜਦੋਂ ਪੰਜ ਮਿੰਟ ਜੁੜ ਕੇ ਬੈਠੋ, ਉਦੋਂ ਕੋਈ ਧਨ, ਪਦਾਰਥ, ਪੁੱਤਰ, ਧੀਆਂ, ਕੋਈ ਧੰਦਾ ਨਾ ਆਵੇ। ਜਦੋਂ ਬੈਠੋ ਬਸ ਧਿਆਨ ਵਿਚ ਤੂੰ ਹੀ ਤੂੰ ਹੋਵੇ, ਉਸ ਤੋਂ ਬਿਨਾਂ ਕੁਝ ਨਹੀਂ। ਫਿਰ ਉਸ ਵਿਚੋਂ ਰਸ ਆਉਣ ਲੱਗ ਜਾਂਦਾ ਹੈ। ਫਿਰ ਅਜਿਹਾ ਰਸ ਆਉਂਦਾ ਹੈ ਕਿ ਦੁਨੀਆਂ ਦੇ ਰਸ ਫਿੱਕੇ ਪੈ ਜਾਂਦੇ ਹਨ। ਫਿਰ ਇਹ ਅਵਸਥਾ ਬਣ ਜਾਂਦੀ ਹੈ-

*ਆਖਾ ਜੀਵਾ ਵਿਸਰੈ ਮਰਿ ਜਾਉ॥*

(ਅੰਗ ੩੪੯)

ਗੁਰੂ ਅੱਗੇ ਅਰਦਾਸਾਂ ਕਰਿਆ ਕਰੋ ਕਿ ਅਜਿਹੀ ਅਵਸਥਾ ਮਿਲ ਜਾਏ। ਇਕ ਦਿਨ ਸਾਰਿਆਂ ਨੇ ਮਰਨਾ ਹੈ। ਨਾਮ ਵਿਚ ਨਫ਼ਾ ਹੀ ਨਫ਼ਾ ਹੈ। ਜਨਮ ਜਨਮਾਤਰਾਂ ਦੇ ਚੱਕਰ ਕੱਟੇ ਜਾਂਦੇ ਹਨ। ਸੁੱਖ ਮਿਲ ਜਾਂਦਾ ਹੈ। ਧਨ ਮਿਲ ਜਾਂਦਾ ਹੈ। ਪਦਾਰਥ ਮਿਲ ਜਾਂਦੇ ਹਨ। ਪੁੱਤਰ ਮਿਲ ਜਾਂਦੇ ਹਨ-

*ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥*
*ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ॥*

(ਅੰਗ ੬੮੧)

ਉਸ ਪ੍ਰਮਾਤਮਾ ਨਾਲ ਜੁੜੋ। ਨਾਮ ਸਭ ਤੋਂ ਵੱਡਾ ਹੈ। ਨਾਮ ਨਾਲ ਜੁੜੋ ਤੇ ਹੋਰਨਾਂ ਨੂੰ ਜੋੜੋ।

# ਸਾ ਸੇਵਾ ਕੀਤੀ ਸਫਲ ਹੈ

ਸਿੱਖ ਧਰਮ ਵਿਚ ਅਕਾਲ ਪੁਰਖ ਵਾਹਿਗੁਰੂ ਨਾਲ ਜੁੜਨ ਲਈ ਜਿਹੜੇ ਨਿਯਮ ਪਾਤਿਸ਼ਾਹ ਨੇ ਬਾਣੀ ਵਿਚ ਕਹੇ ਹਨ, ਉਹਨਾਂ ਵਿਚ ਸਿਮਰਨ ਦੇ ਨਾਲ ਨਾਲ ਗੁਰਦੇਵ ਪਿਤਾ ਨੇ ਸੇਵਾ ਦੀ ਗੱਲ ਵੀ ਕੀਤੀ ਹੈ। ਸੇਵਾ ਕੀ ਹੈ ? ਇਹ ਪਹਿਲਾਂ ਸੋਚਣਾ ਪਏਗਾ। ਸੇਵਾ ਕਿਉਂ ਕਰਨੀ ਹੈ, ਸੇਵਾ ਕਿਵੇਂ ਕਰਨੀ ਹੈ, ਸੇਵਾ ਕਿਸ ਦੀ ਕਰਨੀ ਹੈ ? ਅਜਿਹੇ ਅਨੇਕਾਂ ਸਵਾਲ ਜਿੰਨ੍ਹਾਂ ਦੇ ਜਵਾਬ ਸਾਨੂੰ ਬਾਣੀ ਵਿਚੋਂ ਮਿਲਣਗੇ। ਕਿਉਂਕਿ ਸਿੱਖ ਲਈ ਸਿੱਖਣ ਲਈ ਕੇਵਲ ਗੁਰੂ ਹੈ, ਇਸਨੇ ਗੁਰੂ ਤੋਂ ਸਿੱਖਣਾ ਹੈ। ਬੰਦਾ ਬੰਦੇ ਨੂੰ ਸਿਖਾ ਨਹੀਂ ਸਕਦਾ।

ਹਿੰਦੁਸਤਾਨ ਦੀ ਧਰਤੀ 'ਤੇ ਸਿਖਸ਼ਾ ਦੇਣ ਵਾਲੇ ਨੂੰ ਅੱਜ ਵੀ ਹਿੰਦੂ ਮੱਤ ਵਿਚ ਇਹ ਗੱਲ ਕਹੀ ਜਾਂਦੀ ਹੈ ਕਿ ਇਹ ਗੁਰੂ ਹੈ। ਸਖਸ਼ੀ ਪੂਜਾ, ਵਿਅਕਤੀਗਤ ਪੂਜਾ ਸਿੱਖ ਧਰਮ ਵਿਚ ਨਹੀਂ ਹੈ। ਗੁਰੂ ਗ੍ਰੰਥ ਸਾਹਿਬ ਜੀ ਤੋਂ ਅਸੀਂ ਸਿੱਖਣਾ ਹੈ। ਕਿਉਂਕਿ ਮਨੁੱਖ ਦਾ ਆਸਰਾ ਅਸੀਂ ਨਹੀਂ ਲੈਣਾ ਬਾਣੀ ਅਜਿਹਾ ਕਹਿੰਦੀ ਹੈ-

*ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ॥*
*ਦੇਵਨ ਕਉ ਏਕੈ ਭਗਵਾਨੁ॥*
*ਜਿਸ ਕੈ ਦੀਐ ਰਹੈ ਅਘਾਇ॥*
*ਬਹੁਰਿ ਨ ਤ੍ਰਿਸਨਾ ਲਾਗੈ ਆਇ॥*

(ਸੁਖਮਨੀ ਸਾਹਿਬ)

ਸਭ ਤੋਂ ਪਹਿਲਾਂ ਸਾਨੂੰ ਸੇਵਾ ਦੇ ਅਰਥ ਸਮਝਣੇ ਪੈਣਗੇ। ਗੁਰੂ ਸਾਹਿਬ ਨੇ ਬਾਣੀ ਵਿਚ ਕਿਹਾ ਹੈ-

*ਗੁਰ ਸੇਵਾ ਤੇ ਸੁਖੁ ਊਪਜੈ ਫਿਰਿ ਦੁਖੁ ਨ ਲਗੈ ਆਇ॥*
*ਜੰਮਣੁ ਮਰਣਾ ਮਿਟਿ ਗਇਆ ਕਾਲੈ ਕਾ ਕਿਛੁ ਨ ਬਸਾਇ॥*

(ਅੰਗ ੬੫੧)

ਸੇਵਾ ਕਰਨ ਵਾਲਾ ਵਿਅਕਤੀ ਸੇਵਕ ਹੋ ਜਾਂਦਾ ਹੈ ਪਰ ਅਸੀਂ ਪਹਿਲਾਂ ਇਹ ਸਮਝ ਲਈਏ ਕਿ ਸੇਵਾ ਕੀ ਹੈ। ਯਾਦ ਰੱਖਿਉ, ਸੇਵਾ ਦਾ ਅਰਥ ਹੈ ਖ਼ਿਦਮਤ ਕਰਨੀ। ਕਿਸੇ ਨੂੰ ਦੁੱਖੀ ਜਾਣ ਕੇ, ਲੋੜਵੰਦ ਜਾਣ ਕੇ ਉਸ ਦੀ ਸਹਾਇਤਾ ਕੀਤੀ ਜਾਏ। ਕੋਈ ਬਜ਼ੁਰਗ ਹੈ ਉਹ

ਉੱਠ ਨਹੀਂ ਸਕਦਾ। ਉਸ ਨੂੰ ਹੱਥ ਫੜ ਕੇ ਉਠਾ ਦਿਉ, ਉਹ ਸੇਵਾ ਹੈ। ਕਿਸੇ ਕੋਲ ਕੱਪੜੇ ਨਹੀਂ। ਉਸ ਨੂੰ ਕੱਪੜੇ ਦੇ ਦਿਉ, ਇਹ ਸੇਵਾ ਹੈ। ਕਿਸੇ ਦੇ ਕੋਲ ਬੱਚੇ ਪੜ੍ਹਾਉਣ ਲਈ ਧਨ ਨਹੀਂ। ਉਸ ਨੂੰ ਧਨ ਦੇ ਦਿਉ, ਇਹ ਸੇਵਾ ਹੈ। ਰੋਗੀ ਨੂੰ ਦਵਾਈ ਦੀ ਲੋੜ ਹੈ, ਪਰ ਉਹ ਲੈ ਨਹੀਂ ਸਕਦਾ, ਕਿਉਂਕਿ ਧਨ ਨਹੀਂ ਹੈ, ਧਨ ਦੇ ਦਿਉ, ਉਹ ਸੇਵਾ ਹੈ। ਗੁਰੂ ਘਰ ਵਿਚ ਆ ਕੇ ਝਾੜੂ ਦਿੰਦੇ ਹੋ, ਉਹ ਸੇਵਾ ਹੈ। ਬਰਤਨ ਮਾਂਜਦੇ ਹੋ, ਸੇਵਾ ਹੈ। ਜੋੜੇ ਝਾੜਦੇ ਹੋ, ਸੇਵਾ ਹੈ। ਸੇਵਾ ਦੀ ਕੋਈ ਸਪੈਸ਼ਨ ਵਰਾਇਟੀ ਨਹੀਂ। ਦੂਜੇ ਨੂੰ ਸੁੱਖ ਦੇਣ ਨੂੰ ਸੇਵਾ ਕਹਿੰਦੇ ਹਨ।

ਹਿੰਦੂ ਧਰਮ ਵਿਚ ਸੇਵਾ 12 ਪ੍ਰਕਾਰ ਦੀ ਮੰਨੀ ਗਈ ਹੈ। ਉਹ ਲੋਕ ਤੀਰਥਾਂ 'ਤੇ ਜਾਣ ਨੂੰ ਵੀ ਸੇਵਾ ਕਹਿੰਦੇ ਹਨ। ਪ੍ਰਕਰਮਾ ਕਰਨ ਨੂੰ ਵੀ ਸੇਵਾ ਕਹਿੰਦੇ ਹਨ। ਧਾਰਮਿਕ ਮੰਦਿਰ ਬਣਾਉਣ ਲਈ ਦਾਨ ਕਰਨਾ ਵੀ ਉਹਨਾਂ ਲਈ ਸੇਵਾ ਹੈ। ਅਜਿਹਾ ਨਹੀਂ ਕਿ ਤੁਸੀਂ ਕੇਵਲ ਤਨ ਦਾ ਸੁੱਖ ਦੇਵੋ ਤਾਂ ਉਹੀ ਸੇਵਾ ਹੈ। ਕਿਸੇ ਦੀ ਸੇਵਾ ਕਰਕੇ ਮਨ ਨੂੰ ਪ੍ਰਸੰਨ ਕਰ ਲੈਣਾ ਵੀ ਸੇਵਾ ਹੈ। ਗੁਰੂ ਸਾਹਿਬ ਨੇ ਪਾਵਨ ਬਾਣੀ ਵਿਚ ਕਿਹਾ ਹੈ ਕਿ ਸੇਵਾ ਕਰਦਿਆਂ ਤੁਸੀਂ ਤਾਂ ਪ੍ਰਸੰਨ ਹੋਵੋ ਤੇ ਤੁਹਾਡੇ ਮਨ ਵਿਚ ਹੋਵੇ ਕਿ ਬੜੀ ਮਹਾਨ ਸੇਵਾ ਕਰ ਰਿਹਾ ਹਾਂ। ਅਜਿਹਾ ਨਹੀਂ ਕਿ ਤੁਹਾਡੇ ਮਨ ਵਿਚ ਇਹ ਗੱਲ ਆਵੇ ਕਿ ਮੈਂ ਬੜਾ ਵੱਡਾ ਸੇਵਾਦਾਰ ਹਾਂ, ਸੇਵਾ ਕਰ ਰਿਹਾ ਹਾਂ ਤੇ ਤੁਹਾਡੀ ਸੇਵਾ ਥਾਂ ਪੈ ਗਈ। ਬਲਕਿ ਗੁਰੂ ਸਾਹਿਬ ਨੇ ਅਜਿਹੇ ਬਚਨ ਕਹੇ ਹਨ–

*ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ॥*

ਤੁਹਾਡੀ ਕੀਤੀ ਹੋਈ ਸੇਵਾ ਨਾਲ ਗੁਰੂ ਦਾ ਮਨ ਮੰਨ ਜਾਏ ਤਾਂ ਉਹ ਸੇਵਾ ਤੁਹਾਡੀ ਸਫਲ ਹੋ ਗਈ।

*ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ॥*

ਜਦੋਂ ਸੇਵਾ ਤੋਂ ਗੁਰੂ ਦਾ ਮਨ ਮੰਨ ਗਿਆ, ਉਦੋਂ ਤੁਹਾਡੇ ਪਾਪ, ਉਦੋਂ ਤੁਹਾਡੇ ਮਨ ਦੀ ਮੈਲ ਦੂਰ ਕਰ ਦੇਵੇਗਾ–

*ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ॥*

ਸੇਵਾ ਦਾ ਜਿਹੜਾ ਉਪਦੇਸ਼ ਹੈ ਇਹ ਸਾਨੂੰ ਗੁਰੂ ਤੋਂ ਮਿਲੇਗਾ। ਸਿੱਖ ਆਪਣੇ ਕੰਨਾਂ ਨਾਲ ਉਸ ਉਪਦੇਸ਼ ਨੂੰ ਸੁਣ ਲਵੇ–

*ਜਿਨ ਸਤਿਗੁਰ ਕਾ ਭਾਣਾ ਮੰਨਿਆ ਤਿਨ ਚੜੀ ਚਵਗਣਿ ਵੰਨੇ॥*

ਗੁਰੂ ਦੀ ਆਗਿਆ ਵਿਚ ਜਿਹੜੇ ਰਹਿੰਦੇ ਹਨ, ਉਹਨਾਂ ਦੀ ਜ਼ਿੰਦਗੀ ਵਿਚ ਚਾਰ ਗੁਣਾ ਵੱਧ ਰੰਗ ਚੜ੍ਹਦਾ ਹੈ–

*ਇਹ ਚਾਲ ਨਿਰਾਲੀ ਗੁਰਮੁਖੀ ਗੁਰ ਦੀਖਿਆ ਸੁਣਿ ਮਨੁ ਭਿੰਨੇ॥*

(ਅੰਗ ੩੧੪)

ਇਹ ਸੰਸਾਰ ਦੀ ਚਾਲ ਨਹੀਂ ਹੈ। ਸੰਸਾਰ ਤਾਂ ਦਾਨ ਕਰਦਾ ਹੈ ਤੇ ਕਹਿੰਦਾ ਹੈ ਕਿ ਮੇਰਾ ਨਾਮ ਅਨਾਊਂਸ ਕਰੋ। ਪਰ ਯਾਦ ਰੱਖੋ, ਜਿੱਥੇ ਆਪਣੇ ਨਾਮ ਦੀ ਗੱਲ ਹੈ, ਉੱਥੇ ਸੇਵਾ ਮੁੱਕ ਜਾਂਦੀ ਹੈ। ਬਾਣੀ ਨੇ ਬਚਨ ਕਹੇ ਹਨ-

*ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥*
*ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥*

(ਅੰਗ ੧੪੨੮)

ਲੋਕ ਤੀਰਥਾਂ 'ਤੇ ਮਨ ਦੀ ਮੈਲ ਕੱਟਣ ਲਈ ਜਾਂਦੇ ਹਨ। ਜੀਵਨ ਨੂੰ ਉੱਚਾ ਚੁੱਕਣ ਲਈ ਜਾਂਦੇ ਹਨ, ਪਰ ਜਦੋਂ ਉਹ ਤੀਰਥ ਪਰਸ ਕੇ ਵਾਪਿਸ ਆਉਂਦੇ ਹਨ ਤਾਂ ਉਹਨਾਂ ਨੂੰ ਮਿਲੋ। ਬੜੀਆਂ ਮਸਾਲੇ ਲਾ ਲਾ ਕੇ ਕਹਾਣੀਆਂ ਸੁਣਾਉਂਦੇ ਹਨ। ਅਜਿਹਾ ਵੀ ਨਹੀਂ ਕਿ ਤੀਰਥ 'ਤੇ ਜਾ ਕੇ ਉਹਨਾਂ ਨੇ ਨਾਮ ਨਹੀਂ ਜੱਪਿਆ। ਕਿਸੇ ਦਿਖਾਵੇ ਦੀ ਗੱਲ ਨਾ ਕਰੋ। ਜਿਹੜਾ ਵਿਅਕਤੀ ਪ੍ਰਮਾਤਮਾ ਨੂੰ ਚੰਗਾ ਲੱਗਦਾ ਹੈ, ਉਹ ਉਸ ਦੀ ਪੈਜ ਰੱਖਦਾ ਹੈ। ਬਾਣੀ ਨੇ ਤਿੰਨ ਬਚਨ ਕਹੇ ਹਨ-

*ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥*

(ਅੰਗ ੧੪੨੮)

ਵਿਅਕਤੀ ਤੀਰਥਾਂ 'ਤੇ ਹੋ ਆਇਆ ਤੇ ਕਹਿੰਦਾ ਹੈ, ਬੜੀ ਕ੍ਰਿਪਾ ਹੋਈ। ਕੀ ਹੋਇਆ? ਫਰਕ ਤਾਂ ਕੋਈ ਪਿਆ ਨਹੀਂ। ਕੀ ਤੀਰਥ ਪਰਸ ਕੇ ਤੂੰ ਝੂਠ ਬੋਲਣ ਤੋਂ ਹੱਟ ਗਿਆ? ਤੀਰਥਾਂ 'ਤੇ ਕਿਹੜੇ ਲੋਕ ਜਾਂਦੇ ਹਨ? ਜਿਨ੍ਹਾਂ ਨੇ ਮਨ ਦੀ ਸ਼ੁੱਧੀ ਕਰਨੀ ਹੋਵੇ। ਸਿੱਖ ਧਰਮ ਵਿਚ ਜਿੰਨੇ ਵੀ ਤੀਰਥ ਬਣੇ ਹਨ, ਗੁਰੂ ਸਾਹਿਬ ਨੇ ਕੇਵਲ ਸਰੋਵਰ ਨਹੀਂ ਬਣਾਏ, ਨਾਲ ਧਾਰਮਿਕ ਮੰਡਲ ਬਣਾਏ ਕਿ ਸਰੋਵਰ ਵਿਚ ਕੋਈ ਤਨ ਦਾ ਇਸ਼ਨਾਨ ਕਰੇ, ਨਾਮ ਜਪੇ ਤੇ ਮਨ ਸਾਫ਼ ਹੋ ਜਾਏ। ਬਾਣੀ ਨੇ ਕਿਹਾ ਹੈ-

*ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ॥*

(ਅੰਗ ੭੮੯)

ਜਿਨ੍ਹਾਂ ਦੇ ਮਨ ਵਿਚ ਖੋਟ ਹੈ, ਜਿਹੜੇ ਤਨ ਕਰਕੇ ਚੋਰੀ ਕਰਦੇ ਹਨ। ਕਿਸੇ ਦੀ ਵਸਤੂ ਚੁਰਾਉਣਾ ਹੀ ਚੋਰੀ ਨਹੀਂ, ਜਿਹੜੇ ਨਾਮ ਤੋਂ ਚਿੱਤ ਚੁਰਾਉਂਦੇ ਹਨ, ਉਹ ਵੀ ਚੋਰ ਹਨ-

*ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ॥*
*ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸ ਹੋਰ॥*
*ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ॥*

ਜਿੰਨੀ ਦੇਰ ਰੱਬ ਚੇਤੇ ਨਹੀਂ ਆਉਂਦਾ ਉੱਨੀ ਦੇਰ ਮਨਮੁਖ ਤੁੰਮੇ ਵਰਗਾ ਹੈ, ਅੱਕ ਵਰਗਾ ਹੈ, ਨਿੰਮ ਵਰਗਾ ਹੈ। ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਤੁੰਮੇ ਨੂੰ ਦੇਖ ਕੇ ਕੋਈ

ਭੁੱਲ ਜਾਏ, ਇਹ ਤੁੰਮੇ ਦਾ ਕਸੂਰ ਨਹੀਂ। ਦੇਖਣ ਨੂੰ ਸੋਹਣਾ ਦਿੱਸਦਾ ਹੈ ਪਰ ਦੇਖਣ ਵਾਲਾ ਖ਼ਰਬੂਜ਼ਾ ਸਮਝ ਕੇ ਖਾਏ, ਤਾਂ ਖਾਧਾ ਨਹੀਂ ਜਾਏਗਾ, ਕਿਉਂਕਿ ਕੌੜਾ ਹੈ। ਜਿਨ੍ਹਾਂ ਦੇ ਅੰਤਿਸ਼ਕਰਨ ਵਿਚ, ਜਿਨ੍ਹਾਂ ਦੇ ਮਨ ਵਿਚ ਤੁੰਮੇ ਵਰਗੀ ਕੁੜੱਤਣ ਹੈ, ਜਿਨ੍ਹਾਂ ਦੇ ਮਨ ਮੈਲੇ ਹਨ, ਗੁਰਦੇਵ ਕਹਿੰਦੇ ਹਨ-

*ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ॥*

*ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ॥*

ਇਕ ਡਰ ਨਾਤਿਆਂ ਲੱਥ ਗਿਆ ਤੇ ਦੋ ਡਰ ਨਾਲ ਲੈ ਆਇਆ-

*ਬਾਹਰ ਧੋਤੀ ਤੂੰਮੜੀ*

ਕਹਿੰਦੇ ਹਨ, ਜਿਵੇਂ ਤੁੰਮੇ ਨੂੰ ਬਾਹਰੋਂ ਧੋ ਦਿਉ-

*ਅੰਦਰਿ ਵਿਸੁ ਨਿਕੋਰ॥*

ਬਾਹਰੋਂ ਧੋਤਿਆਂ ਅੰਦਰੋਂ ਤੁੰਮੇ ਨੇ ਮਿੱਠਾ ਨਹੀਂ ਹੋ ਜਾਣਾ। ਅੰਦਰੋਂ ਜ਼ਹਿਰ ਹੀ ਰਹੇਗਾ-

*ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ॥*

(ਅੰਗ ੭੮੯)

ਗੁਰੂ ਸਾਹਿਬ ਨੇ ਪਾਵਨ ਬਾਣੀ ਵਿਚ ਸਭ ਤੋਂ ਵੱਡੀ ਸੇਵਾ ਜਿਹੜੀ ਕਹੀ ਹੈ, ਉਹ ਗੁਰੂ ਦਾ ਹੁਕਮ ਮੰਨਣ ਨੂੰ ਕਿਹਾ ਹੈ-

*ਆਗਿਆ ਸਮ ਨਹੀ ਸਾਹਿਬ ਸੇਵਾ॥*

ਕਿਉਂਕਿ ਹੁਕਮ ਮੰਨਣ ਨਾਲ ਜੀਵ ਰੱਬ ਦੀ ਦਰਗਾਹ ਵਿਚ ਪ੍ਰਵਾਨ ਹੋ ਜਾਂਦਾ ਹੈ। ਹੁਣ ਸੇਵਾ ਕਰਨ ਵਾਲੇ ਵਿਅਕਤੀ ਨੂੰ ਤੁਸੀਂ ਕੀ ਕਹੋਗੇ ? ਉਸ ਦਾ ਨਾਮ ਪੈ ਗਿਆ ਸੇਵਕ। ਯਾਦ ਰੱਖਿਉ, ਜਿਹੜਾ ਸੇਵਕ ਹੁੰਦਾ ਹੈ-

*ਸੇਵਕ ਸੋਈ ਆਖੀਐ ਜੋ ਸਿਰ ਧਰੇ ਉਤਾਰ॥*

ਸਿਰ ਉਤਾਰਨ ਦਾ ਮਤਲਬ ਹੈ ਆਪਣੇ ਮਨ ਦੀ ਮੱਤ ਆਪਣੇ ਅੰਦਰ ਨਾ ਰੱਖੇ-

*ਮਨ ਕੀ ਮਤਿ ਤਿਆਗਹੁ ਹਰਿ ਜਨ ਹੁਕਮੁ ਬੂਝਿ ਸੁਖੁ ਪਾਈਐ ਰੇ॥*

(ਅੰਗ ੨੦੯)

ਜਿਵੇਂ ਗੁਰੂ ਨੇ ਹੁਕਮ ਕੀਤਾ ਉਵੇਂ ਹੀ ਮੰਨ ਲਿਆ।

ਸੇਵਾ ਦੀ ਪ੍ਰਥਾ ਕੁਝ ਲੋਕ ਕਹਿੰਦੇ ਹਨ ਕਿ ਗੁਰੂ ਅਮਰਦਾਸ ਜੀ ਤੋਂ ਸ਼ੁਰੂ ਹੋਈ। ਮੈਂ ਕਹਿੰਦਾ ਹਾਂ, ਨਹੀਂ, ਗੁਰੂ ਨਾਨਕ ਸਾਹਿਬ ਤੋਂ ਸ਼ੁਰੂ ਹੋਈ। ਪਿਤਾ ਨੇ ਵੀਹ ਰੁਪਏ ਦਿੱਤੇ ਕਿ ਨਾਨਕ ਖਰਾ ਸੌਦਾ ਕਰਕੇ ਆ। ਹੁਣ ਸਾਨੂੰ ਖਰਾ ਸੌਦਾ ਦਿੱਸਦਾ ਹੈ ਆਪਣੇ ਪਰਿਵਾਰ ਦੀ

ਸੇਵਾ, ਆਪਣੇ ਬੱਚਿਆਂ ਦੀ ਸੇਵਾ, ਆਪਣੀ ਔਰਤ ਦੀ ਸੇਵਾ, ਧਨ ਕਮਾਉਣਾ। ਪਰ ਗੁਰੂ ਨਾਨਕ ਸਾਹਿਬ ਨੇ 20 ਰੁਪਏ ਦਾ ਰਾਸ਼ਨ ਲਿਆ ਤੇ ਭੁੱਖੇ ਸਾਧੂਆਂ ਨੂੰ ਭੋਜਨ ਛਕਾ ਦਿੱਤਾ। ਗੁਰੂ ਨਾਨਕ ਸਾਹਿਬ ਜੀ ਦੀ ਦ੍ਰਿਸ਼ਟੀ ਵਿਚ ਖਰਾ ਸੌਦਾ ਇਹ ਸੀ। ਖਰੇ ਸੌਦੇ ਪਿੱਛੇ ਗੁਰੂ ਨਾਨਕ ਜੀ ਦੇ ਪਿਤਾ ਨੇ ਉਹਨਾਂ ਨੂੰ ਚਪੇੜਾਂ ਮਾਰੀਆਂ। ਗੁਰੂ ਨਾਨਕ ਜੀ ਦੇ ਪਿਤਾ ਦੀ ਦ੍ਰਿਸ਼ਟੀ ਵਿਚ ਗੁਰੂ ਨਾਨਕ ਦਾ ਸੌਦਾ ਖਰਾ ਨਹੀਂ ਹੈ। ਗੁਰੂ ਨਾਨਕ ਦਾ ਪਿਤਾ ਚਾਹੁੰਦਾ ਹੈ ਕਿ ਗੁਰੂ ਨਾਨਕ ਕੁਝ ਕਮਾ ਕੇ ਲੈ ਕੇ ਆਏ। ਗੁਰੂ ਅੰਗਦ ਸਾਹਿਬ ਜੀ ਨੇ ਉਸ ਸੇਵਾ ਨੂੰ ਚਾਰ ਚੰਦ ਲਾਏ। ਗੁਰੂ ਨਾਨਕ ਜੀ ਦੇ ਕੋਲ ਗਏ।

ਗੁਰੂ ਨਾਨਕ ਸਾਹਿਬ ਜੀ ਦੀ ਆਗਿਆ ਪਾਲਣ ਕਰਨ ਦੀ ਸੇਵਾ ਭਾਈ ਲਹਿਣੇ ਨੇ ਕੀਤੀ। ਬਾਬਾ ਬੁੱਢਾ ਜੀ ਵੀ ਉਸ ਸਮੇਂ ਪਾਸ ਸਨ। ਸਿੱਖ ਸੰਗਤਾਂ ਵਿਚ ਇਕ ਵਾਰੀ ਚਰਚਾ ਚੱਲ ਪਈ ਕਿ ਗੁਰੂ ਨਾਨਕ ਸਾਹਿਬ ਗੱਦੀ ਕਿਸਨੂੰ ਦੇਣਗੇ ? ਕਿਉਂਕਿ ਗੁਰੂ ਸਾਹਿਬ ਜੀ ਦੇ ਬੱਚੇ ਗੁਰੂ ਸਾਹਿਬ ਦੀ ਕਸਵੱਟੀ 'ਤੇ ਪੂਰੇ ਨਹੀਂ ਉਤਰੇ। ਦੋ ਵਿਅਕਤੀ ਸਾਹਮਣੇ ਦਿੱਸਦੇ ਹਨ, ਇਕ ਬਾਬਾ ਬੁੱਢਾ ਜੀ ਤੇ ਦੂਜੇ ਭਾਈ ਲਹਿਣਾ ਜੀ। ਇਤਿਹਾਸ ਇਹ ਦੱਸਦਾ ਹੈ ਕਿ ਗੁਰੂ ਨਾਨਕ ਸਾਹਿਬ ਇਕ ਦਿਨ ਰਾਤ ਨੂੰ ਬਿਰਾਜੇ ਤੇ ਕਹਿਣ ਲੱਗੇ ਜਾ ਬੁੱਢਿਆ, ਬਾਹਰ ਦੇਖ ਕੇ ਆ ਕਿ ਰਾਤ ਕਿੰਨੀ ਰਹਿੰਦੀ ਹੈ। ਧੰਨ ਬਾਬਾ ਬੁੱਢਾ ਜੀ ਬਾਹਰ ਚੱਲੇ ਗਏ। ਤਾਰਿਆਂ ਦਾ ਹਿਸਾਬ ਕਿਤਾਬ ਲਾਇਆ, ਕਿਉਂਕਿ ਉਹਨਾਂ ਸਮਿਆਂ ਵਿਚ ਘੜੀਆਂ ਨਹੀਂ ਸਨ। ਆਪ ਨੇ ਹਿਸਾਬ ਲਾ ਕੇ ਕਿਹਾ, ਇਕ ਪਹਿਰ ਰਾਤ ਅਜੇ ਬਾਕੀ ਹੈ। ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਫਿਰ ਚੰਗੀ ਤਰ੍ਹਾਂ ਦੇਖ ਕੇ ਆ। ਬਾਬਾ ਬੁੱਢਾ ਜੀ ਕੀ ਜਾਣੇ ਕਿ ਮੇਰਾ ਇਮਤਿਹਾਨ ਹੋ ਰਿਹਾ ਹੈ। ਬਾਹਰ ਗਏ ਤੇ ਫਿਰ ਤਾਰਿਆਂ ਦਾ ਹਿਸਾਬ ਕਿਤਾਬ ਕੀਤਾ ਤੇ ਆ ਕੇ ਕਿਹਾ ਸਤਿਗੁਰੂ ! ਮੈਂ ਚੰਗੀ ਤਰ੍ਹਾਂ ਦੇਖ ਕੇ ਆਇਆ ਹਾਂ, ਇਕ ਪਹਿਰ ਰਾਤ ਅਜੇ ਬਾਕੀ ਹੈ। ਜਾ ਬਈ ਲਹਿਣਾ ਤੂੰ ਦੇਖ ਕੇ ਆ, ਕਿੰਨੀ ਰਾਤ ਬਾਕੀ ਹੈ। ਯਾਦ ਰੱਖਿਓ, ਜਿਹੜਾ ਸੇਵਕ ਹੈ ਉਸ ਬਾਰੇ ਸੰਤ ਬਾਬਾ ਨੰਦ ਸਿੰਘ ਜੀ ਕਹਿੰਦੇ ਸਨ ਕਿ ਸੇਵਕ ਕਦੀ ਮੁਖ ਨਹੀਂ ਖੋਲ੍ਹਦਾ। ਸੇਵਕ ਕੋਈ ਮੰਗ ਨਹੀਂ ਰੱਖਦਾ। ਸੇਵਕ ਦਾ ਕੰਮ ਹੈ ਸੇਵਾ ਕਰੀ ਜਾਣੀ-

*ਸੋ ਸੇਵਕੁ ਜੋ ਲਾਇਆ ਸੇਵ॥*
*ਤਿਨ ਹੀ ਪਾਏ ਨਿਰੰਜਨ ਦੇਵ॥*

(ਅੰਗ ੧੧੫੯)

ਜਦੋਂ ਲਹਿਣੇ ਨੂੰ ਭੇਜ ਦਿੱਤਾ ਕਿ ਜਾ ਬਾਹਰ ਰਾਤ ਦੇਖ ਕੇ ਆ ਕਿੰਨੀ ਬੀਤੀ ਤੇ ਕਿੰਨੀ ਰਹਿ ਗਈ ? ਤਾਂ ਬਾਹਰ ਜਾ ਕੇ ਉਹ ਖਲੋ ਗਏ। ਵਿਚਾਰਾਂ ਵਿਚ ਪੈ ਗਏ ਕਿ ਮੈਂ ਗੁਰੂ ਨਾਨਕ ਨੂੰ ਕੀ ਦੱਸਾਂ ? ਮੈਂ ਤਾਂ ਸਿਆਣਾ ਹੋ ਗਿਆ ? ਮੈਂ ਦੱਸਾਂ ਕਿ ਇੰਨੀ ਰਾਤ ਰਹਿੰਦੀ ਹੈ ? ਮੈਂ ਨਹੀਂ ਕਹਾਂਗਾ। ਮਨ ਨਾਲ ਵਿਚਾਰਾਂ ਕਰਕੇ ਵਾਪਿਸ ਆ ਗਏ। ਸਤਿਗੁਰੂ ਕਹਿੰਦੇ ਹਨ ਕਿ ਕਿੰਨੀ ਰਾਤ ਬਾਕੀ ਹੈ ? ਕਹਿਣ ਲੱਗੇ ਸਤਿਗੁਰੂ ! ਜਿੰਨੀ ਤੁਸਾਂ ਬਿਤਾ ਦਿੱਤੀ ਉੱਨੀ ਬੀਤ

ਗਈ, ਜਿੰਨੀ ਰੱਖ ਲਈ ਉੱਨੀ ਰਹਿ ਗਈ। ਗੁਰੂ ਅੱਗੇ ਕੋਈ ਸਿਆਣਪ ਨਹੀਂ। ਗੁਰੂ ਅੱਗੇ ਕੋਈ ਚਤੁਰਾਈ ਨਹੀਂ–

*ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ॥*

(ਅੰਗ ੬੬੭)

ਗੁਰੂ ਅਮਰਦਾਸ ਸਾਹਿਬ ਨੇ ਗੁਰੂ ਅੰਗਦ ਦੇਵ ਸਾਹਿਬ ਤੋਂ ਬਾਅਦ ਉਸ ਸੇਵਾ ਦਾ ਬੀੜਾ ਚੁੱਕਿਆ। 12 ਸਾਲ ਗੁਰੂ ਅਮਰਦਾਸ ਜੀ ਨੇ ਗੁਰੂ ਅੰਗਦ ਸਾਹਿਬ ਜੀ ਦੀ ਸੇਵਾ ਕੀਤੀ। ਭਾਈ ਅਮਰਦਾਸ ਅੰਮ੍ਰਿਤ ਵੇਲੇ ਖਡੂਰ ਤੋਂ ਚੱਲ ਕੇ ਬਿਆਸ ਦਰਿਆ ਵਿਚ ਜਾਂਦੇ ਤੇ ਉਥੋਂ ਜਲ ਲਿਆ ਕੇ ਗੁਰੂ ਅੰਗਦ ਸਾਹਿਬ ਨੂੰ ਇਸ਼ਨਾਨ ਕਰਵਾਉਂਦੇ ਸਨ। ਉਸ ਸਮੇਂ ਬਿਜਲੀ ਨਹੀਂ ਸੀ। ਰਾਤਾਂ ਹਨੇਰੀਆਂ ਸਨ। ਅੱਜ ਪਹਿਲੇ ਦਿਨ ਗਾਗਰ ਚੁੱਕ ਕੇ ਅੰਮ੍ਰਿਤ ਵੇਲੇ ਬਿਆਸ ਦਰਿਆ 'ਤੇ ਜਲ ਲੈਣ ਲਈ ਗਏ। ਗਾਗਰ ਜਲ ਨਾਲ ਭਰ ਲਈ। ਸਰੀਰ ਬਜ਼ੁਰਗ ਹੈ, ਚੁੱਕੀ ਨਹੀਂ ਜਾਂਦੀ। ਚੁੱਕਦੇ ਹਨ ਫਿਰ ਥੱਲੇ ਆ ਜਾਂਦੀ ਹੈ। ਗਾਗਰ ਰੱਖ ਕੇ ਬੈਠ ਗਏ। ਇਕ ਮੱਛੀਆਂ ਫੜਨ ਵਾਲਾ ਆਇਆ। ਕਹਿੰਦਾ ਹੈ ਬਜ਼ੁਰਗੋ, ਕੀ ਕਰਦੇ ਹੋ ? ਗਾਗਰ ਚੁੱਕਣੀ ਹੈ ਤਾਂ ਚੁਕਾ ਦਿੰਦਾ ਹਾਂ। ਨੇਤਰਾਂ ਵਿਚ ਜਲ ਆ ਗਿਆ। ਕਹਿਣ ਲੱਗੇ, ਅੱਜ ਤੂੰ ਚੁਕਾ ਦੇਵੇਂਗਾ, ਪਰ ਕੱਲ ਕੌਣ ਚੁਕਾਏਗਾ ? ਜੇ ਤੇਰੇ ਕੋਲ ਕੋਈ ਤਰੀਕਾ ਹੈ, ਫਿਰ ਤੂੰ ਮੈਨੂੰ ਦੱਸ ਦੇ, ਮੈਂ ਉਸ ਤਰੀਕੇ ਨਾਲ ਚੁੱਕ ਲੈਂਦਾ ਹਾਂ। ਉਸ ਨੇ ਕਿਹਾ, ਇਸ ਗਾਗਰ ਨੂੰ ਲੈ ਕੇ ਜਲ ਵਿਚ ਚਲੇ ਜਾਉ। ਜਲ ਵਿਚੋਂ ਗਾਗਰ ਭਰ ਲਉ ਤੇ ਟੁੱਭੀ ਮਾਰ ਕੇ ਗਾਗਰ ਦੇ ਥੱਲੇ ਸਿਰ ਕਰ ਦਿਉ, ਤਾਂ ਇਸ ਤਰ੍ਹਾਂ ਚੁੱਕੀ ਜਾਏਗੀ। ਉਹਨਾਂ ਨੇ ਗਾਗਰ ਭਰ ਲਈ ਤੇ ਚੁੱਕ ਵੀ ਲਈ। 12 ਸਾਲ ਸੇਵਾ ਨਿਭਾਈ। ਇਕ ਦਿਨ ਵੀ ਨਾਗ਼ਾ ਪੈਣ ਨਹੀਂ ਦਿੱਤਾ।

ਇਕ ਦਿਨ ਅੰਮ੍ਰਿਤ ਵੇਲੇ ਤੂਫ਼ਾਨ ਵੱਗ ਰਿਹਾ ਹੈ। ਆਪ ਜੁਲਾਹੇ ਦੀ ਖੱਡੀ ਵਿਚ ਡਿੱਗ ਪਏ। ਖੜਾਕ ਹੋਇਆ ਤਾਂ ਜੁਲਾਹੇ ਨੇ ਆਵਾਜ਼ ਦਿੱਤੀ, ਕੌਣ ਹੈ ? ਜੁਲਾਹੀ ਕਹਿਣ ਲੱਗੀ ਅਮਰੂ ਨਿਥਾਵਾਂ ਹੋਏਗਾ, ਹੋਰ ਕੌਣ ਹੈ। ਗੁਰੂ ਪਾਤਿਸ਼ਾਹ ਦੇ ਕੰਨਾਂ ਵਿਚ ਆਵਾਜ਼ ਪਹੁੰਚ ਗਈ। ਕਹਿਣ ਲੱਗੇ ਝੱਲੀਏ ! ਮੇਰੇ ਸਿਰ ਉੱਪਰ ਮੇਰਾ ਗੁਰੂ ਹੈ।

ਗੁਰੂ 12 ਸਾਲਾਂ ਬਾਅਦ ਰੀਝਿਆ। ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਸਾਹਿਬ ਨੂੰ 12 ਵਰ ਦੇ ਕੇ ਸਨਮਾਨਿਤ ਕੀਤਾ। ਕਿਹਾ ਹੇ ਅਮਰਦਾਸ ! ਤੂੰ ਨਿਥਾਵਿਆਂ ਦਾ ਥਾਂ ਹੈਂ, ਨਿਓਟਿਆਂ ਦੀ ਓਟ ਹੈਂ, ਨਿਧਰਿਆਂ ਦੀ ਧਿਰ ਹੈਂ, ਨਿਆਸਰਿਆਂ ਦਾ ਆਸਰਾ ਹੈਂ, ਨਿਮਾਣਿਆਂ ਦਾ ਮਾਣ ਹੈਂ, ਨਿਤਾਣਿਆਂ ਦਾ ਤਾਣ ਹੈਂ। ਅਜਿਹੇ 12 ਵਰ ਗੁਰੂ ਨੇ ਦਿੱਤੇ।

ਗੁਰੂ ਅਮਰਦਾਸ ਸਾਹਿਬ ਜੀ ਦੀ ਕੀਤੀ ਹੋਈ ਸੇਵਾ ਨੂੰ ਅੱਗੋਂ ਚੁੱਕਿਆ ਗੁਰੂ ਰਾਮਦਾਸ ਜੀ ਨੇ। ਬਚਪਨ ਵਿਚ ਭਾਈ ਜੇਠਾ ਘੁੰਗਣੀਆਂ ਵੇਚ ਕੇ ਗੁਜ਼ਾਰਾ ਕਰਦਾ ਹੈ। ਫਿਰ ਇਕ ਦਿਨ ਉਹ ਆਇਆ ਜਦੋਂ–

*ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ॥*
*ਪੂਰਨ ਤਾਲੁ ਖਟਾਇਆ ਅੰਮ੍ਰਿਤਸਰਿ ਵਿਚਿ ਜੋਤਿ ਜਗਾਵੈ॥*

(ਵਾਰ ੧, ਪਉੜੀ ੪੭)

ਗੋਇੰਦਵਾਲ ਦੀ ਬਉਲੀ ਦੀ ਉਸਾਰੀ ਹੋਣ ਲੱਗੀ ਤੇ ਮਿਸਤਰੀਆਂ ਤਰਖਾਣਾਂ ਨੇ ਸਾਮਾਨ ਸੁੱਟ ਕੇ ਚਲੇ ਜਾਣਾ। ਗੁਰੂ ਰਾਮਦਾਸ ਸਾਹਿਬ ਨੇ ਸਾਮਾਨ ਇਕੱਠਾ ਕਰਨਾ। ਕਿਸੇ ਨੇ ਪੁੱਛਿਆ ਤੂੰ ਕਿਉਂ ਇਕੱਠਾ ਕਰਦਾ ਫਿਰਦਾ ਹੈਂ ? ਉਹ ਸੁੱਟ ਕੇ ਚਲੇ ਗਏ, ਜਾ ਕੇ ਆਰਾਮ ਨਾਲ ਰਹੋ। ਕਹਿਣ ਲੱਗੇ, ਉਹ ਤਾਂ ਮਜ਼ਦੂਰ ਹਨ, ਮੈਂ ਮਜ਼ਦੂਰ ਨਹੀਂ, ਮੈਂ ਤਾਂ ਸੇਵਕ ਹਾਂ। ਸੇਵਾ ਰੰਗ ਲਿਆਈ। ਸੇਵਕ ਗੁਰੂ ਬਣ ਗਿਆ। ਯਾਦ ਰੱਖਿਉ, ਸਿੱਖ ਧਰਮ ਵਿਚ ਸੇਵਾ ਮਹਾਨ ਹੈ। ਪਰ ਅਜਿਹਾ ਨਹੀਂ ਕਿ ਸੇਵਾ ਕਰਕੇ ਕੋਈ ਜਣਾਏ ਕਿ ਮੈਂ ਸੇਵਾ ਕਰਦਾ ਹਾਂ। ਜਦੋਂ ਜਣਾਂਦਾ ਹੈ ਤਾਂ ਸਭ ਕੁਝ ਵਿਅਰਥ ਹੈ। ਜੇ ਕਰੀ ਜਾਏ, ਫਿਰ ਬਾਣੀ ਕਹਿੰਦੀ ਹੈ-

*ਸੇਵਾ ਕਰਤ ਹੋਇ ਨਿਹਕਾਮੀ॥*
*ਤਿਸ ਕਉ ਹੋਤ ਪਰਾਪਤਿ ਸੁਆਮੀ॥*

(ਅੰਗ ੨੮੬)

ਗੁਰੂ ਅਰਜਨ ਦੇਵ ਜੀ ਦੇ ਸਮੇਂ ਗੁਰੂ ਪਾਤਿਸ਼ਾਹ ਦੇ ਬੜੇ-ਬੜੇ ਪਿਆਰੇ ਸਿੱਖ ਸੇਵਾਦਾਰ ਹੋਏ ਹਨ। ਉਹਨਾਂ ਦੇ ਸਮੇਂ ਇਕ ਸਿੱਖ ਹੋਇਆ ਹੈ ਜਿਸ ਦਾ ਨਾਮ ਸੀ ਭਾਈ ਮੰਝ। ਭਾਈ ਮੰਝ ਆਪਣੇ ਘਰ ਵਿਚ ਰਹਿੰਦਾ ਹੈ। ਪਿੰਡ ਦਾ ਚੌਧਰੀ ਹੈ। ਭਾਈ ਮੰਝ ਨੂੰ ਸੰਗਰੈਣੀ ਦੀ ਬੀਮਾਰੀ ਹੈ। ਬਾਰ-ਬਾਰ ਜੰਗਲ ਪਾਣੀ ਜਾਣਾ ਪੈਂਦਾ ਹੈ। ਸਰਵਰ ਇਕ ਪੀਰ ਹੋਇਆ ਹੈ, ਜਿਸ ਨੂੰ ਪੰਜਾਬ ਦੀ ਧਰਤੀ 'ਤੇ ਪੂਜਦੇ ਰਹੇ। ਸਰਵਰ ਦੇ ਬਹੁਤ ਸਾਰੇ ਚੇਲੇ ਸਨ। ਭਾਈ ਮੰਝ ਆਪਣੇ ਪਿੰਡ ਦੇ ਚੌਧਰੀ ਹਨ। ਲੋਕ ਉਹਨਾਂ ਤੋਂ ਧਾਗੇ ਤਵੀਤ ਬਣਵਾਉਂਦੇ ਹਨ। ਉਹਨਾਂ ਦੇ ਘਰ ਮੱਠ ਬਣਿਆ ਹੈ। ਉਸ ਦੇ ਵਿਚ 24 ਘੰਟੇ ਜੋਤ ਜੱਗਦੀ ਰਹਿੰਦੀ ਹੈ। ਲੋਕ ਸਰਵਰ ਪੀਰ ਨੂੰ ਆ ਕੇ ਮੱਥਾ ਟੇਕਦੇ ਹਨ। ਭਾਈ ਮੰਝ ਦੇ ਪਿੰਡ ਵਿਚ ਇਕ ਗੁਰਸਿੱਖ ਰਹਿੰਦਾ ਹੈ, ਜੋ ਨਾਮ ਰਸੀਆ ਹੈ। ਅੱਜ ਭਾਈ ਮੰਝ ਨੇ ਜੰਗਲ ਪਾਣੀ ਜਾਣ ਲਈ ਪਾਣੀ ਦਾ ਲੋਟਾ ਭਰਿਆ ਤੇ ਬਾਹਰ ਨੂੰ ਤੁਰ ਪਿਆ। ਉਧਰੋਂ ਸਿੱਖ ਸੁਖਮਨੀ ਸਾਹਿਬ ਦਾ ਪਾਠ ਕਰ ਰਿਹਾ ਹੈ। ਪਾਠ ਤਾਂ ਅਸੀਂ ਸਾਰੇ ਕਰਦੇ ਹਾਂ, ਪਰ ਜਦੋਂ ਕੋਈ ਰੱਬ ਦਾ ਪਿਆਰਾ ਜਿਹੜਾ ਉਸ ਨਾਲ ਜੁੜਿਆ ਹੋਵੇ ਜਦੋਂ ਉਹ ਉਚਾਰਨ ਕਰਦਾ ਹੈ ਤਾਂ ਉਸ ਦਾ ਅਸਰ ਹੀ ਕੁਝ ਹੋਰ ਹੁੰਦਾ ਹੈ। ਉਦੋਂ ਮਾਨੋ ਅੰਮ੍ਰਿਤ ਦੇ ਝਰਨੇ ਵਹਿ ਤੁਰਦੇ ਹਨ। ਉਹ ਬਾਣੀ ਭਾਈ ਮੰਝ ਦੇ ਕੰਨਾਂ ਵਿਚ ਪਈ ਤੇ ਉਸ ਦਾ ਮਨ ਉਸ ਵਿਚ ਭਿੱਜ ਗਿਆ ਤੇ ਉਸ ਦੇ ਪੈਰ ਰੁੱਕ ਗਏ। ਫਿਰ ਉਥੇ ਹੀ ਬੈਠ ਗਿਆ। ਬੈਠ ਕੇ ਸਾਰੀ ਬਾਣੀ ਸੁਣੀ। ਫਿਰ ਉਹ ਉਸ ਸਿੱਖ ਦੇ ਘਰ ਚਲਾ ਗਿਆ। ਕਹਿੰਦਾ ਹੈ, ਤੂੰ ਦਿਸਦਾ ਕਲਾਮ ਪੜ੍ਹਦਾ ਸੀ ? ਇਸ ਦੇ ਵਿਚ ਬੜਾ ਰਸ ਸੀ ? ਗੁਰਸਿੱਖ ਕਹਿਣ ਲੱਗਾ ਇਹ ਕਲਾਮ ਨਹੀਂ ਹੈ, ਗੁਰੂ ਅਰਜਨ ਸਾਹਿਬ ਦੀ ਉਚਾਰਨ ਕੀਤੀ ਹੋਈ ਸੁਖਮਨੀ

ਸਾਹਿਬ ਦੀ ਬਾਣੀ ਹੈ। ਯਾਦ ਰੱਖਿਉ, ਸੁਖਮਨੀ ਸਾਹਿਬ ਵਿਚ ਕੀ ਹੈ ?-

*ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥*

ਇਸ ਦੇ ਵਿਚ ਸੁੱਖ ਹੈ। ਪ੍ਰਮਾਤਮਾ ਦਾ ਅੰਮ੍ਰਿਤ ਰੂਪੀ ਨਾਮ ਇਸ ਦੇ ਵਿਚ ਹੈ-

*ਭਗਤ ਜਨਾ ਕੈ ਮਨਿ ਬਿਸ੍ਰਾਮ॥*

ਗੁਰੂ ਅਰਜਨ ਸਾਹਿਬ ਦੇ ਬਚਨ ਹਨ ਕਿ ਜਿਹੜਾ ਵੀ ਵਿਅਕਤੀ 24 ਘੰਟਿਆਂ ਵਿਚ ਇਕ ਵਾਰੀ ਸੁਖਮਨੀ ਸਾਹਿਬ ਦਾ ਪਾਠ ਕਰ ਲਏਗਾ ਤਾਂ ਉਸ ਦੇ 24000 ਸੁਆਸ ਸਫਲ ਹੋ ਜਾਂਦੇ ਹਨ। ਭਾਈ ਮੰਝ ਨੂੰ ਜਦੋਂ ਸਿੱਖ ਨੇ ਇਹ ਗੱਲ ਕਹੀ ਕਿ ਇਹ ਬਾਣੀ ਗੁਰੂ ਅਰਜਨ ਦੇਵ ਜੀ ਦੀ ਹੈ ਤਾਂ ਕਹਿਣ ਲੱਗਾ, ਕੀ ਤੂੰ ਮੈਨੂੰ ਨਿੱਤ ਸੁਣਾ ਸਕਦਾ ਹੈਂ ? ਕਹਿਣ ਲੱਗਾ ਹਾਂ ਸੁਣਾ ਸਕਦਾ ਹਾਂ। ਕਹਿੰਦਾ ਹੈ, ਫਿਰ ਮੇਰੇ ਘਰ ਆ ਕੇ ਮੈਨੂੰ ਸੁਣਾਇਆ ਕਰ। ਸਿੱਖ ਕਹਿੰਦਾ ਹੈ, ਸਤਿ ਬਚਨ।

ਸਿੱਖ ਨੇ ਜੁੜ ਕੇ ਪਾਠ ਕਰਨਾ ਤੇ ਭਾਈ ਮੰਝ ਨੇ ਸੁਣਨਾ। ਸੁਣਦਿਆਂ-ਸੁਣਦਿਆਂ ਸੰਗਰੈਣੀ ਦੀ ਬੀਮਾਰੀ ਹਟ ਗਈ। ਭਾਈ ਮੰਝ ਦੀ ਸ਼ਰਧਾ ਵਧ ਗਈ ਕਿ ਇਸ ਬਾਣੀ ਵਿਚ ਇੰਨੀ ਤਾਕਤ ਹੈ ਕਿ ਜਿਸ ਦੇ ਸੁਣਨ ਨਾਲ ਹੀ ਬੀਮਾਰੀ ਹਟ ਗਈ। ਉਹ ਗੁਰਸਿੱਖ ਨੂੰ ਕਹਿਣ ਲੱਗਾ ਕਿ ਮੈਨੂੰ ਗੁਰੂ ਅਰਜਨ ਦੇਵ ਜੀ ਦੇ ਦੀਦਾਰ ਕਰਾ। ਉਹਨਾਂ ਵਿਚ ਕਿੰਨੀ ਸ਼ਕਤੀ ਹੋਵੇਗੀ ਜਿਨ੍ਹਾਂ ਦੇ ਕਲਾਮ ਵਿਚ ਇੰਨੀ ਤਾਕਤ ਹੈ। ਭਾਈ ਮੰਝ ਨੇ ਦਸਵੰਧ ਦੀ ਮਾਇਆ ਨਾਲ ਲੈ ਲਈ ਤੇ ਗੁਰਸਿੱਖ ਨੂੰ ਲੈ ਕੇ ਅੰਮ੍ਰਿਤਸਰ ਸਾਹਿਬ ਪਹੁੰਚ ਗਏ।

ਉਹਨਾਂ ਦਿਨਾਂ ਵਿਚ ਸਰੋਵਰ ਦੀ ਕਾਰ ਸੇਵਾ ਚੱਲ ਰਹੀ ਸੀ। ਸਤਿਨਾਮ ਵਾਹਿਗੁਰੂ ਦੀ ਹਰ ਪਾਸੇ ਆਵਾਜ਼ ਆ ਰਹੀ ਸੀ। ਗੁਰੂ ਅਰਜਨ ਸਾਹਿਬ ਨੂੰ ਭਾਈ ਮੰਝ ਨੇ ਨਮਸਕਾਰ ਕੀਤੀ। ਸਿੱਖ ਨੇ ਜਾਣ ਪਛਾਣ ਕਰਾਈ, ਸੱਚੇ ਪਾਤਿਸ਼ਾਹ ! ਇਹ ਸਾਡੇ ਨਗਰ ਦਾ ਚੌਧਰੀ ਹੈ। ਗੁਰੂ ਸਾਹਿਬ ਨੇ ਕਿਹਾ ਇਸ ਨੂੰ ਪਹਿਲਾਂ ਤਾਂ ਨਹੀਂ ਦੇਖਿਆ। ਕਹਿਣ ਲੱਗੇ, ਮਹਾਰਾਜ ! ਇਹ ਸਰਵਰ ਦਾ ਸਿੱਖ ਹੈ। ਇਸ ਦੀ ਸੁਖਮਨੀ ਸਾਹਿਬ ਸੁਣਨ ਨਾਲ ਬੀਮਾਰੀ ਹਟ ਗਈ। ਮੇਰੇ ਨਾਲ ਇਹ ਆਪ ਜੀ ਦੇ ਦੀਦਾਰ ਲਈ ਆਇਆ ਹੈ ਤੇ ਦਸਵੰਧ ਲਿਆਇਆ ਹੈ, ਆਪ ਪ੍ਰਵਾਨ ਕਰੋ। ਧੰਨ ਗੁਰੂ ਅਰਜਨ ਸਾਹਿਬ ਕਹਿਣ ਲੱਗੇ, ਪਿਆਰਿਆ ! ਤੂੰ ਸਰਵਰ ਦਾ ਸਿੱਖ ਹੈਂ ਤੇ ਇਸ ਦਸਵੰਧ ਦਾ ਹੱਕਦਾਰ ਸਰਵਰ ਹੈ। ਅਸੀਂ ਤੇਰੇ ਦਸਵੰਧ ਦੇ ਹੱਕਦਾਰ ਨਹੀਂ। ਜਦੋਂ ਤੂੰ ਗੁਰੂ ਨਾਨਕ ਦਾ ਸਿੱਖ ਬਣੇਂਗਾ, ਉਦੋਂ ਤੇਰੇ ਦਸਵੰਧ ਦੇ ਹੱਕਦਾਰ ਅਸੀਂ ਹੋਵਾਂਗੇ। ਇਸ ਲਈ ਤੂੰ ਆਪਣੀ ਮਾਇਆ ਚੁੱਕ ਲੈ। ਜਦੋਂ ਉਸ ਨੂੰ ਮਾਇਆ ਚੁੱਕਣੀ ਪਈ ਤਾਂ ਭਾਈ ਮੰਝ ਨੇ ਇਸ ਦੇ ਵਿਚ ਆਪਣੀ ਬੇਇੱਜ਼ਤੀ ਸਮਝੀ। ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ, ਸਤਿਗੁਰੂ ! ਹੁਣ ਸਿੱਖ ਬਣਾ ਲਉ। ਗੁਰੂ ਸਾਹਿਬ ਕਹਿੰਦੇ ਹਨ, ਨਹੀਂ, ਤੂੰ ਬੜੀ ਦੇਰ ਦਾ ਸਰਵਰ ਦਾ ਸਿੱਖ ਹੈਂ। ਸਿੱਖੀ ਉੱਪਰ ਸਿੱਖੀ ਦਾ ਰੰਗ ਔਖਾ ਚੜ੍ਹਦਾ ਹੈ। ਤੈਨੂੰ ਸਿੱਖੀ ਦੇਵਾਂਗੇ ਜਦੋਂ ਕਦੇ ਟਾਈਮ ਆਵੇਗਾ। ਤੂੰ ਜਾ ਕੇ ਲੰਗਰ ਵਿਚ ਸੇਵਾ ਕਰ। ਉਹ ਲੰਗਰ

ਵਿਚ ਸੇਵਾ ਕਰਨ ਲੱਗ ਪਿਆ। ਭਾਈ ਮੰਝ ਨੇ ਭਾਂਡੇ ਮਾਂਜਣੇ ਸ਼ੁਰੂ ਕਰ ਦਿੱਤੇ। ਝਾੜੂ ਮਾਰਨਾ ਸ਼ੁਰੂ ਕਰ ਦਿੱਤਾ। ਪਾਣੀ ਢੋਣਾ ਸ਼ੁਰੂ ਕਰ ਦਿੱਤਾ। ਸਾਰੀ ਸੇਵਾ ਭਾਈ ਮੰਝ ਨੇ ਸਾਂਭ ਲਈ। ਸਿੱਖਾਂ ਨੇ ਸਤਿਗੁਰੂ ਪਾਤਿਸ਼ਾਹ ਨੂੰ ਕਿਹਾ ਕਿ ਪਾਤਿਸ਼ਾਹ ! ਭਾਈ ਮੰਝ ਬੜੀ ਸੇਵਾ ਕਰਦਾ ਹੈ। ਗੁਰੂ ਸਾਹਿਬ ਕਹਿੰਦੇ ਹਨ ਕਿ ਮੰਝ ਕੀ ਸੇਵਾ ਕਰਦਾ ਹੈ ? ਕਹਿੰਦੇ ਹਨ, ਸਾਰੇ ਲੰਗਰ ਦਾ ਕੰਮ ਉਹ ਸੰਭਾਲੀ ਬੈਠਾ ਹੈ। ਗੁਰੂ ਸਾਹਿਬ ਕਹਿੰਦੇ ਹਨ ਕਿ ਜਿੰਨਾ ਕੰਮ ਕਰਦਾ ਹੈ, ਉੱਨਾ ਲੰਗਰ ਛੱਕ ਲੈਂਦਾ ਹੈ, ਕਾਹਦੀ ਸੇਵਾ ਕਰਦਾ ਹੈ।

ਭਾਈ ਮੰਝ ਦੇ ਕੰਨਾਂ ਵਿਚ ਇਹ ਗੱਲ ਪੈ ਗਈ ਕਿ ਮੇਰਾ ਗੁਰੂ ਮੇਰੀ ਸੇਵਾ ਤੋਂ ਪ੍ਰਸੰਨ ਨਹੀਂ। ਸੇਵਾ ਨਹੀਂ ਛੱਡੀ ਪਰ ਲੰਗਰ ਛੱਕਣਾ ਛੱਡ ਦਿੱਤਾ। ਕੰਮ ਉੱਨਾ ਹੀ ਕਰਦਾ ਹੈ ਪਰ ਸੰਗਤ ਦੀਆਂ ਜੂਠੀਆਂ ਪੱਤਲਾਂ ਲੈ ਕੇ ਉਹਨਾਂ ਨੂੰ ਜਦੋਂ ਸਾਫ਼ ਕਰਦਾ ਹੈ ਤਾਂ ਕਿਸੇ ਵਿਚੋਂ ਚੌਲ ਨਿਕਲ ਆਏ, ਕਿਸੇ ਵਿਚੋਂ ਪ੍ਰਸ਼ਾਦੇ ਦਾ ਭੋਰਾ ਨਿਕਲ ਆਉਂਦਾ ਹੈ, ਉਹ ਸਭ ਕੁਝ ਇਕੱਠਾ ਕਰਦਾ ਤੇ ਛੱਕ ਲੈਂਦਾ। ਸਿੱਖਾਂ ਨੇ ਕਿਹਾ, ਸਤਿਗੁਰੂ ! ਹੱਦ ਹੋ ਗਈ। ਕਹਿਣ ਲੱਗੇ ਕੀ ? ਕਿਹਾ, ਭਾਈ ਮੰਝ ਬਰਤਨਾਂ ਨੂੰ ਧੋਂਦਾ ਹੈ। ਪ੍ਰਸ਼ਾਦਾ ਨਹੀਂ ਛੱਕਦਾ ਪਰ ਸੇਵਾ ਉੱਨੀ ਕਰਦਾ ਹੈ। ਇਕ ਗੱਲ ਯਾਦ ਰੱਖਿਉ, ਲੁਹਾਰ ਲੋਹੇ ਨੂੰ ਬਾਰ-ਬਾਰ ਅਹਿਰਣ ਵਿਚ ਪਾਉਂਦਾ ਹੈ। ਜੇ ਉਸ ਦਾ ਕੁਝ ਵਧੀਆ ਬਣਾਉਣਾ ਹੋਵੇ ਤਾਂ ਸੋਨੇ ਨੂੰ ਸੁਨਿਆਰ ਬਾਰ-ਬਾਰ ਕੁਠਾਲੀ ਵਿਚ ਪਾ ਕੇ ਤਪਾਂਦਾ ਹੈ ਕਿ ਇਹ ਸ਼ੁੱਧ ਹੋ ਜਾਏ। ਜਦੋਂ ਉਹ 12 ਵਾਰ ਕੁਠਾਲੀ ਵਿਚ ਪਾ ਲੈਂਦਾ ਹੈ ਤੇ ਫਿਰ ਵੀ ਪ੍ਰਤੀਤ ਨਹੀਂ ਕਰਦਾ ਕਿ ਇਹ ਸ਼ੁੱਧ ਹੋ ਗਿਆ ਹੈ ਤਾਂ ਫਿਰ ਉਸ ਨੂੰ ਕਸਵਟੀ ਉੱਪਰ ਲਗਾ ਕੇ ਦੇਖਦਾ ਹੈ। ਜਦੋਂ ਉਸ ਦੀ ਕਸਵਟੀ 'ਤੇ ਪੂਰਾ ਉਤਰਦਾ ਹੈ ਤਾਂ ਫਿਰ ਉਹ ਸੋਨੇ ਨੂੰ ਚੁੱਕ ਦੇ ਖ਼ਜ਼ਾਨੇ ਵਿਚ ਰੱਖ ਦਿੰਦਾ ਹੈ। ਇਵੇਂ ਗੁਰੂ ਸਿੱਖ ਨੂੰ ਬਾਰ-ਬਾਰ ਇਸ ਲਈ ਤਾੜਦਾ ਹੈ ਕਿ ਸਿੱਖ ਸ਼ੁੱਧ ਹੋ ਜਾਏ। ਇਸ ਦੇ ਜੀਵਨ ਵਿਚ ਕੋਈ ਕਪਟ, ਕੋਈ ਛਲ, ਕੋਈ ਧੋਖਾ, ਕੋਈ ਪਾਪ ਨਾ ਰਹੇ। ਇਹ 12 ਵੰਨੀਆਂ ਦਾ ਸੋਨਾ ਬਣ ਜਾਏ। ਜਿਹੜਾ ਗੁਰੂ ਦੀ ਪਰਖ ਵਿਚ ਖਰਾ ਉਤਰ ਗਿਆ ਉਹ ਤਾਂ ਪਾਰਸ ਬਣ ਜਾਏਗਾ।

ਜਦੋਂ ਭਾਈ ਮੰਝ ਨੂੰ ਪਤਾ ਲੱਗਾ ਕਿ ਮੇਰਾ ਗੁਰੂ ਅਜੇ ਮੇਰੀ ਸੇਵਾ ਤੋਂ ਪ੍ਰਸੰਨ ਨਹੀਂ ਤਾਂ ਹੁਣ ਦੋ ਪੰਡਾਂ ਬਾਲਣ ਦੀਆਂ ਲਿਆਉਣ ਲੱਗ ਪਿਆ। ਇਕ ਪੰਡ ਬਾਜ਼ਾਰ ਵਿਚ ਵੇਚਦਾ ਹੈ। ਉਸ ਦੇ ਨਾਲ ਆਪਣੀ ਉਪਜੀਵਕਾ ਕਰਦਾ ਹੈ। ਇਤਿਹਾਸ ਦੱਸਦਾ ਹੈ ਕਿ ਭਾਈ ਮੰਝ ਨੂੰ ਸੇਵਾ ਕਰਦਿਆਂ ਆਪਣੇ ਘਰੋਂ ਸੁਨੇਹਾ ਆਇਆ। ਗੁਰੂ ਸਾਹਿਬ ਇਕ ਵਾਰੀ ਲੰਗਰ ਵਿਚ ਚੱਕਰ ਲਗਾਉਣ ਆਏ। ਹੱਥ ਜੋੜ ਕੇ ਕਿਹਾ, ਹੁਣ ਸਿੱਖੀ ਦੇ ਦਿਉ। ਕਹਿਣ ਲੱਗੇ, ਤੇਰੇ ਘਰੋਂ ਸੁਨੇਹਾ ਆਇਆ ਹੈ, ਜਾਹ ਤੈਨੂੰ ਬੁਲਾਵਾਂਗੇ। ਘਰ ਚਲਾ ਗਿਆ। ਜਾ ਕੇ ਸਰਵਰ ਦਾ ਮੱਠ ਢਾਹ ਦਿੱਤਾ। ਲੋਕਾਂ ਨੇ ਕਿਹਾ, ਭਾਈ ਮੰਝ ਪਾਗ਼ਲ ਹੋ ਗਿਆ ਹੈ। ਲੋਕਾਂ ਨੇ ਚੌਧਰ ਖੋਹ ਲਈ। ਨਗਰ ਵਿਚੋਂ ਧੱਕੇ ਮਾਰ ਕੇ ਬਾਹਰ ਕੱਢ ਦਿੱਤਾ।

ਗੁਰੂ ਸਾਹਿਬ ਨੇ ਚਿੱਠੀ ਲਿਖੀ ਕਿ ਜਾਉ ਭਾਈ ਮੰਝ ਨੂੰ ਕਹੋ ਕਿ ਸਰੋਵਰ ਦੀ ਸੇਵਾ

ਚੱਲਦੀ ਪਈ ਹੈ, 25 ਸੋਨੇ ਦੀਆਂ ਮੋਹਰਾਂ ਦੇਵੇ। ਘਰਵਾਲੀ ਨਾਲ ਸਲਾਹ ਕੀਤੀ ਕਿ ਕਿਵੇਂ ਕਰੀਏ ? ਕਹਿਣ ਲੱਗੀ ਕਿਸੇ ਦੇ ਘਰ ਨੌਕਰੀ ਕਰ ਲਉ। ਲੈ ਕੇ 25 ਮੋਹਰਾਂ ਤੇ ਸਿੱਖ ਨੂੰ ਦੇ ਦਿੱਤੀਆਂ। ਸਿੱਖ ਮੋਹਰਾਂ ਲੈ ਕੇ ਵਾਪਿਸ ਚਲਾ ਗਿਆ। ਗੁਰੂ ਸਾਹਿਬ ਨੂੰ ਦੇ ਦਿੱਤੀਆਂ। ਫਿਰ ਚਿੱਠੀ ਭੇਜੀ ਤੇ ਹੁਕਮ ਕੀਤਾ ਕਿ ਇਹ ਚਿੱਠੀ ਤਾਂ ਦੇਣੀ ਹੈ ਜੇਕਰ ਪਹਿਲਾਂ 25 ਮੋਹਰਾਂ ਲੈ ਕੇ ਆਉ। ਫਿਰ 25 ਮੋਹਰਾਂ ਮੰਗੀਆਂ। ਫਿਰ ਔਰਤ ਨੂੰ ਨੌਕਰੀ ਦਵਾਈ। 25 ਮੋਹਰਾਂ ਦੇ ਕੇ ਚਿੱਠੀ ਪ੍ਰਾਪਤ ਕੀਤੀ। ਗੁਰੂ ਸਾਹਿਬ ਨੇ ਲਿਖਿਆ ਵਾਪਿਸ ਆ ਜਾਉ। ਮਨ ਵਿਚ ਬੜਾ ਗਦ-ਗਦ ਹੋ ਰਿਹਾ ਹੈ ਕਿ ਸਿੱਖੀ ਮਿਲੇਗੀ। ਆਇਆ, ਆ ਕੇ ਮੱਥਾ ਟੇਕਿਆ। ਗੁਰੂ ਸਾਹਿਬ ਨੇ ਹਾਲ ਵੀ ਨਹੀਂ ਪੁੱਛਿਆ। ਭਾਈ ਮੰਝ ਲੰਗਰ ਵਿਚ ਚਲੇ ਗਏ ਤੇ ਫਿਰ ਸੇਵਾ ਕਰਨੀ ਸ਼ੁਰੂ ਕਰ ਦਿੱਤੀ।

ਅੱਜ ਹਨੇਰੀ ਆ ਗਈ। ਭਾਈ ਮੰਝ ਦੇ ਸਿਰ ਉੱਪਰ ਲੱਕੜਾਂ ਹਨ। ਭਾਈ ਮੰਝ ਨੇ ਲੱਕੜਾਂ ਨੂੰ ਘੁੱਟ ਕੇ ਫੜਿਆ ਹੋਇਆ ਹੈ ਤੇ ਰਸਤੇ ਦੇ ਕੰਢੇ 'ਤੇ ਖੂਹ ਸੀ, ਖੂਹ ਵਿਚ ਡਿੱਗ ਪਿਆ। ਉੱਧਰੋਂ ਗੁਰੂ ਆਪਣੇ ਸੇਵਕ ਦੀ ਆਪ ਲਾਜ ਰੱਖਦਾ ਹੈ। ਅੱਜ ਭਾਈ ਮੰਝ ਨੇ ਨਹੀਂ ਪੁਕਾਰਿਆ, ਪਰ ਗੁਰੂ ਨੇ ਕਿਹਾ ਅੱਜ ਮੇਰਾ ਫ਼ਰਜ਼ ਹੈ। ਗੁਰੂ ਦੌੜ ਪਿਆ। ਗੁਰੂ ਸਾਹਿਬ ਖੂਹ 'ਤੇ ਜਾ ਕੇ ਖੜੇ ਹੋ ਗਏ। ਕਹਿਣ ਲੱਗੇ ਅਸੀਂ ਰੱਸੀ ਲਮਕਾਉਣ ਲੱਗੇ ਹਾਂ, ਬਾਹਰ ਆ ਜਾਉ। ਕਹਿਣ ਲੱਗਾ ਪਾਤਿਸ਼ਾਹ ! ਮੈਂ ਤਾਂ ਬਾਹਰ ਆ ਜਾਵਾਂਗਾ, ਪਰ ਮੇਰੇ ਸਿਰ ਉੱਪਰ ਜਿਹੜੀਆਂ ਲੱਕੜਾਂ ਹਨ, ਇਹ ਖੂਹ ਵਿਚ ਨਹੀਂ ਡਿੱਗੀਆਂ। ਸੁੱਕੀਆਂ ਲੱਕੜਾਂ ਹਨ। ਹੁਣ ਬਰਸਾਤ ਲੱਗ ਰਹੀ ਹੈ। ਕੋਈ ਪਤਾ ਨਹੀਂ ਕਿੰਨੇ ਦਿਨ ਬੰਦ ਨਹੀਂ ਹੋਣੀ। ਆਪ ਕ੍ਰਿਪਾ ਕਰੋ ਲੱਕੜਾਂ ਪਹਿਲਾਂ ਕੱਢੋ। ਗੁਰੂ ਨੇ ਲੱਕੜਾਂ ਪਹਿਲਾਂ ਕੱਢਵਾ ਲਈਆਂ ਫਿਰ ਭਾਈ ਮੰਝ ਨੂੰ ਕੱਢਿਆ। ਗੁਰੂ ਨੇ ਗਲਵਕੜੀ ਪਾਈ ਤੇ ਕਿਹਾ-

*ਮੰਝ ਪਿਆਰਾ ਗੁਰੂ ਕਾ ਗੁਰ ਮੰਝ ਪਿਆਰਾ।*
*ਮੰਝ ਗੁਰੂ ਕਾ ਬੋਹਿਥਾ ਜਗ ਲੰਘਣਹਾਰਾ।*

ਹੇ ਭਾਈ ਮੰਝ ! ਤੂੰ ਗੁਰੂ ਦਾ ਜਹਾਜ਼ ਬਣ ਗਿਆ ਹੈਂ। ਤੂੰ ਜੋ ਮੰਗੇਂਗਾ ਮੈਂ ਤੈਨੂੰ ਦੇਵਾਂਗਾ। ਅੱਜ ਭਾਈ ਮੰਝ ਨੇ ਨੀਵੀਂ ਪਾ ਲਈ। ਕਹਿਣ ਲੱਗੇ, ਸਤਿਗੁਰੂ ! ਆਉਣ ਵਾਲਾ ਸਮਾਂ ਬੜਾ ਭਿਆਨਕ ਆ ਰਿਹਾ ਹੈ। ਜਿੰਨੀ ਕਸਵੱਟੀ ਤੁਸੀਂ ਦਾਸ ਉੱਪਰ ਲਾਈ ਹੈ, ਸਿੱਖਾਂ ਨੇ ਉੱਨੀ ਝੱਲਣੀ ਨਹੀਂ। ਜੇ ਆਪ ਮੇਹਰ ਦੇ ਘਰ ਵਿਚ ਆਏ ਹੋ ਤਾਂ ਇੰਨੀ ਕਸਵੱਟੀ ਨਾ ਲਾਇਓ। ਮੰਗਿਆ ਕਿਸ ਦੇ ਲਈ, ਸਾਰਿਆਂ ਲਈ। ਅੱਜ ਮੰਝ ਪ੍ਰਵਾਨ ਹੋ ਗਿਆ। ਯਾਦ ਰੱਖਿਉ, ਸੇਵਾ ਕਰਕੇ ਕਦੀ ਮਨ ਵਿਚ ਇਹ ਨਾ ਲਿਆਉ ਕਿ ਮੈਂ ਕਰਦਾ ਹਾਂ।

*ਸੇਵਕ ਕਉ ਸੇਵਾ ਬਨਿ ਆਈ॥*
*ਹੁਕਮੁ ਬੂਝਿ ਪਰਮ ਪਦੁ ਪਾਈ॥* (ਸੁਖਮਨੀ ਸਾਹਿਬ)

ਯਤਨ ਕਰੋ ਕਿ ਮੇਰੀ ਸੇਵਾ ਕੋਈ ਲੁੱਟ ਕੇ ਨਾ ਲੈ ਜਾਏ। ਸੇਵਾ ਦਿਨ ਰਾਤ ਕਰੋ ਅਤੇ ਗੁਰੂ ਨੂੰ ਰੀਝਾ ਲਉ। ਜਦੋਂ ਗੁਰੂ ਰੀਝ ਗਿਆ ਫਿਰ ਸੇਵਾ ਸਫਲ ਹੋਵੇਗੀ।

# ਸੁ ਅੰਮ੍ਰਿਤੁ ਗੁਰ ਤੇ ਪਾਇਆ

ਬਾਣੀ ਵਿਚ ਗੁਰੂ ਅਮਰਦਾਸ ਜੀ ਨੇ ਅੰਮ੍ਰਿਤ ਦੀ ਗੱਲ ਕੀਤੀ। ਆਨੰਦ ਸਾਹਿਬ ਦਾ ਪਾਠ ਤੁਸੀਂ ਕਰਦੇ ਹੋ। ਗੁਰੂ ਅਮਰਦਾਸ ਮਹਾਰਾਜ ਦਾ ਫੁਰਮਾਣ ਹੈ-

*ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ॥*
*ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ॥*

(ਅੰਗ ੯੧੮)

ਗੁਰੂ ਗੋਬਿੰਦ ਸਿੰਘ ਸਾਹਿਬ ਦੀ ਜਗ੍ਹਾ ਉਦੋਂ ਸੱਤ ਪੁਸ਼ਤਾਂ ਬਾਅਦ ਦੀ ਹੈ। ਕਿਉਂਕਿ ਗੁਰੂ ਅਮਰਦਾਸ ਸਾਹਿਬ ਤੀਸਰੇ ਗੁਰੂ ਸਾਹਿਬ ਹਨ। ਗੁਰੂ ਗੋਬਿੰਦ ਸਿੰਘ ਦੱਸਵੇਂ ਗੁਰੂ ਹਨ। ਅੰਮ੍ਰਿਤ ਦੀ ਗੱਲ ਬਾਣੀ ਵਿਚ ਹੋਰ ਵੀ ਕਈ ਜਗ੍ਹਾ 'ਤੇ ਆਈ ਹੈ-

*ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ॥*
*ਤਿਨ੍ਹੀ ਪੀਤਾ ਰੰਗ ਸਿਉ ਜਿਨ੍ ਕਉ ਲਿਖਿਆ ਆਦਿ॥*

(ਅੰਗ ੧੨੩੮)

*ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ॥*
*ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ॥*
*ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ ਕਰਤੈ ਆਪਿ ਖੁਆਇਆ॥*
*ਗੁਰਮੁਖਿ ਵਿਰਲੇ ਸੋਝੀ ਪਈ ਤਿਨਾ ਅੰਦਰਿ ਬ੍ਰਹਮੁ ਦਿਖਾਇਆ॥*

(ਅੰਗ ੬੪੪)

ਇਕ ਵਾਰੀ ਨਹੀਂ, ਅਨੇਕਾਂ ਵਾਰ ਅੰਮ੍ਰਿਤ ਦੀ ਗੱਲ ਇਸ ਬਾਣੀ ਵਿਚ ਆਈ ਹੈ, ਪਰ ਗੁਰੂ ਸਾਹਿਬ ਨੇ ਬਾਣੀ ਨੂੰ ਵੀ ਅੰਮ੍ਰਿਤ ਕਿਹਾ।

*ਅੰਮ੍ਰਿਤ ਬਾਣੀ ਹਰਿ ਹਰਿ ਤੇਰੀ॥*
*ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ॥*

(ਅੰਗ ੧੦੩)

ਬਾਣੀ ਅੰਮ੍ਰਿਤ ਹੈ। ਯਾਦ ਰੱਖਿਉ ਅੰਮ੍ਰਿਤ ਹਰ ਵਿਅਕਤੀ ਦੇ ਅੰਦਰ ਹੈ। ਹਰ ਜੀਵ ਨੂੰ ਨਿਰੰਕਾਰ ਉਹ ਅੰਮ੍ਰਿਤ ਆਪਣੇ ਦਰ ਤੋਂ ਦੇ ਕੇ ਭੇਜਦਾ ਹੈ। ਪਰ ਹਰ ਬੰਦੇ ਨੂੰ ਉਸ ਅੰਮ੍ਰਿਤ

ਦਾ ਗਿਆਨ ਨਹੀਂ। ਜੇਕਰ ਕੋਈ ਕੀਮਤੀ ਵਸਤੂ ਕਿਸੇ ਬੰਦੇ ਦੇ ਕੋਲ ਪਈ ਵੀ ਰਹੇ ਤੇ ਗਿਆਨ ਨਾ ਹੋਵੇ ਤਾਂ ਉਸ ਵਸਤੂ ਦਾ ਕੀ ਮੁੱਲ ਰਹਿ ਗਿਆ। ਅੰਮ੍ਰਿਤ ਤਾਂ ਅੰਦਰ ਹੈ, ਪਰ ਉਸ ਅੰਮ੍ਰਿਤ ਦਾ ਗਿਆਨ ਨਾ ਹੋਣ ਕਰਕੇ ਇਹ ਸੋਚਦਾ ਹੈ ਕਿ ਉਹ ਬਾਹਰੋਂ ਪ੍ਰਾਪਤ ਹੋਵੇਗਾ। ਉਹ ਅੰਮ੍ਰਿਤ ਨਾਲ ਹਰ ਜੀਵ ਜੁੜਦਾ ਨਹੀਂ ਹੈ। ਅੰਮ੍ਰਿਤ ਨੂੰ ਤਿਆਗ ਦਿੰਦਾ ਹੈ ਤੇ ਜ਼ਹਿਰ ਨੂੰ ਇਕੱਠਾ ਕਰਦਾ ਹੈ-

*ਗੁਰਮੁਖਿ ਵਿਰਲੇ ਸੋਝੀ ਪਈ ਤਿਨਾ ਅੰਦਰਿ ਬ੍ਰਹਮ ਦਿਖਾਇਆ॥*

(ਅੰਗ ੬੪੪)

ਉਹ ਅੰਮ੍ਰਿਤ ਕਿਸੇ ਵਿਰਲੇ ਗੁਰਮੁਖ ਨੂੰ ਨਿਰੰਕਾਰ ਨੇ ਕ੍ਰਿਪਾ ਕਰਕੇ ਬ੍ਰਹਮ ਰੂਪੀ ਅੰਮ੍ਰਿਤ, ਨਾਮ ਰੂਪੀ ਅੰਮ੍ਰਿਤ ਅੰਦਰ ਦਿਖਾ ਦਿੱਤਾ ਕਿ ਤੇਰੇ ਅੰਦਰ ਹੀ ਅੰਮ੍ਰਿਤ ਹੈ-

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥*
*ਦੇਹੀ ਮਹਿ ਇਸ ਕਾ ਬਿਸ੍ਰਾਮੁ॥*

(ਅੰਗ ੨੯੩)

ਉਸ ਅੰਮ੍ਰਿਤ ਤੱਕ ਪਹੁੰਚਣ ਲਈ ਕੀ ਕਰਨਾ ਪਏਗਾ-

*ਸੁੰਨ ਸਮਾਧਿ ਅਨਹਤ ਤਹ ਨਾਦ॥*

(ਅੰਗ ੨੯੩)

ਨਾਮ ਅੰਮ੍ਰਿਤ ਦਾ ਬਿਸਰਾਮ ਦੇਹੀ ਵਿਚ ਹੈ। ਪਰ ਉਸ ਅੰਮ੍ਰਿਤ ਤੱਕ ਪਹੁੰਚਣ ਲਈ ਇਕ ਅਵਸਥਾ ਹੈ ਜਿਸ ਤੋਂ ਤੁਹਾਨੂੰ ਪਾਰ ਹੋਣਾ ਪਏਗਾ। ਉਸ ਨੂੰ ਬਾਣੀ ਨੇ ਸੁੰਨ ਸਮਾਧੀ ਦੀ ਅਵਸਥਾ ਕਿਹਾ ਹੈ। ਇਕ ਹੁੰਦਾ ਹੈ ਧਿਆਨ। 12 ਮਿੰਟ ਤੱਕ ਲਗਾਤਾਰ ਮਨ ਕਿਸੇ ਪਾਸੇ ਨਾ ਜਾਏ, ਉਸ ਨੂੰ ਧਿਆਨ ਕਹਿੰਦੇ ਹਨ। ਅੱਧੇ ਘੰਟੇ ਤੱਕ ਮਨ ਪ੍ਰਮਾਤਮਾ ਦੇ ਨਾਮ ਨਾਲ ਜੁੜਿਆ ਰਹੇ, ਉਸ ਨੂੰ ਸਮਾਧੀ ਕਹਿੰਦੇ ਹਨ। ਨਾਮ ਜਪਦਿਆਂ ਆਪਣੇ ਆਪ ਦੀ ਵੀ ਸੁਰਤ ਨਾ ਰਹੇ ਤੇ ਅੱਧੇ ਘੰਟੇ ਤੋਂ ਉੱਪਰ ਗੱਲ ਚਲੀ ਜਾਵੇ ਤਾਂ ਉਸ ਨੂੰ ਸੁੰਨ ਸਮਾਧੀ ਕਹਿੰਦੇ ਹਨ। ਸੁੰਨ ਜਿੱਥੇ ਕੋਈ ਹਲਚਲ ਨਹੀਂ ਹੈ। ਪ੍ਰਮਾਤਮਾ ਨੂੰ ਵੀ ਬਾਣੀ ਨੇ ਸੁੰਨ ਕਿਹਾ ਹੈ। ਸੰਸਕ੍ਰਿਤ ਵਿਚ ਜ਼ੀਰੋ ਨੂੰ ਸ਼ੂਯ ਕਹਿੰਦੇ ਹਨ। ਈਸ਼ਵਰ ਸ਼ੂਯ ਹੈ। ਧੰਨ ਗੁਰੂ ਪਾਤਿਸ਼ਾਹ ਪਾਵਨ ਬਾਣੀ ਵਿਚ ਮਾਰੂ ਰਾਗ ਵਿਚ ਪੂਰਾ ਸ਼ਬਦ ਲਿਖਦੇ ਹਨ ਕਿ ਇਹ ਸੁੰਨ ਕਿੱਥੋਂ ਪੈਦਾ ਹੋਈ ? ਫਿਰ ਉਸ ਸੁੰਨ ਤੋਂ ਸੰਸਾਰ ਕਿਵੇਂ ਰਚਿਆ ਗਿਆ ? ਯਾਦ ਰੱਖਿਉ, ਜਦੋਂ ਧਿਆਨ ਦੀ ਪ੍ਰਪੱਕਤਾ ਹੋ ਜਾਏ ਤਾਂ ਧਿਆਨ ਦੇ ਵਿਚੋਂ ਫਿਰ ਤੁਸੀਂ ਸੁੰਨ ਵੱਲ ਵੱਧਦੇ ਹੋ। ਜਦੋਂ ਵਿਅਕਤੀ ਸੁੰਨ ਵਿਚ ਪਹੁੰਚ ਜਾਂਦਾ ਹੈ, ਫਿਰ ਜਿਸ ਨੂੰ ਤੁਸੀਂ ਸਹਿਜ ਪਦ ਕਹਿੰਦੇ ਹੋ, ਆਤਮ ਪਦ ਕਹਿੰਦੇ ਹੋ, ਗਿਆਨ ਦਾ ਪਦ ਕਹਿੰਦੇ ਹੋ, ਉਹ ਉਸ ਵਿਅਕਤੀ ਨੂੰ ਪ੍ਰਾਪਤ ਹੁੰਦਾ ਹੈ। ਉਸ ਦੇ ਵਿਚ ਜਦੋਂ ਵਿਅਕਤੀ ਪਹੁੰਚਦਾ ਹੈ ਤਾਂ ਯਾਦ ਰੱਖਿਉ, ਪਹੁੰਚੇਗਾ ਸੁੰਨ ਸਮਾਧੀ ਵਿਚ ਤੇ ਉੱਥੇ ਇਹ ਸ਼ਬਦ ਸੁਣ ਸਕੇਗਾ। ਪ੍ਰਮਾਤਮਾ ਦੀ ਆਵਾਜ਼ ਜਿਹੜੀ ਨਿਰੰਤਰ ਇਕ ਰਸ ਹੋ ਰਹੀ ਹੈ, ਪਰ

ਜਿਸ ਨੂੰ ਕੰਨ ਨਹੀਂ ਸੁਣਦੇ। ਜਦੋਂ ਸੁੰਨ ਵਿਚ ਪਹੁੰਚੋਗੇ ਤਾਂ ਉਹ ਅਨਹਦ ਨਾਦ ਉਸ ਜਗ੍ਹਾ 'ਤੇ ਜਾ ਕੇ ਸੁਣੇਗਾ-

*ਸੁੰਨ ਸਮਾਧਿ ਅਨਹਦ ਤਹ ਨਾਦ॥* (ਅੰਗ ੨੯੩)

ਤਹ ਦਾ ਅਰਥ ਹੈ ਉੱਥੇ। ਅਨਹਦ ਜਿੱਥੇ ਕੋਈ ਟਕਰਾਉ ਨਹੀਂ। ਜਿਹੜਾ ਆਪਣੇ ਆਪ ਵੱਜ ਰਿਹਾ ਹੈ। ਉਸ ਦੀ ਗਿਣਤੀ ਇਕ ਨਹੀਂ ਹੈ-

*ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ॥*

(ਜਪੁ ਜੀ ਸਾਹਿਬ)

*ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ॥*

(ਅੰਗ ੭੬੪)

ਬੰਦੇ ਦੀ ਮਨੋ-ਦਸ਼ਾ ਕਿਹੋ ਜਿਹੀ ਹੈ ? ਗੁਰਬਾਣੀ ਕਹਿੰਦੀ ਹੈ-

*ਕਹਨੁ ਨ ਜਾਈ ਅਚਰਜ ਬਿਸਮਾਦ॥*

(ਅੰਗ ੨੯੩)

ਕਿਹਾ ਨਹੀਂ ਜਾ ਸਕਦਾ। ਇਕ ਸ਼ਬਦ ਹੈ ਅਸਚਰਜ ਜਿਸ ਦਾ ਅਰਥ ਹੈ ਹੈਰਾਨ ਹੋ ਜਾਣਾ। ਬਿਸਮਾਦ ਇਕ ਅਜਿਹਾ ਸ਼ਬਦ ਹੈ, ਜਦੋਂ ਤੁਸੀਂ ਕੋਈ ਚੀਜ਼ ਦੇਖੋ ਤੇ ਥੋੜੀ ਦੇਰ ਲਈ ਸੁੰਨ ਹੋ ਜਾਉ, ਸੁਧ ਬੁਧ ਭੁੱਲ ਜਾਏ ਤਾਂ ਉਹ ਹੈ ਬਿਸਮਾਦ ਦੀ ਦਸ਼ਾ। ਧੰਨ ਗੁਰੂ ਪਾਤਿਸ਼ਾਹ ਨੇ ਪਾਵਨ ਬਾਣੀ ਵਿਚ ਇਕ ਥਾਂ 'ਤੇ ਨਹੀਂ, ਅਨੇਕਾਂ ਥਾਵਾਂ 'ਤੇ ਇਸ ਨਾਮ ਅੰਮ੍ਰਿਤ ਦੀ ਗੱਲ ਕੀਤੀ ਹੈ। ਅਫ਼ਸੋਸ ਇਸ ਗੱਲ ਦਾ ਹੈ ਕਿ ਅਸੀਂ ਇਸ ਪਾਵਨ ਬਾਣੀ ਨੂੰ ਪੜ੍ਹ ਕੇ ਵੀ ਅੰਮ੍ਰਿਤ ਬਾਣੀ ਨਾਲ ਜੁੜ ਨਾ ਸਕੇ। ਕਬੀਰ ਜੀ ਨੇ ਅੰਮ੍ਰਿਤ ਦੀ ਗੱਲ ਕੀਤੀ, ਰਹਿਤ ਦੀ ਗੱਲ ਕੀਤੀ। ਕਬੀਰ ਜੀ ਕਹਿੰਦੇ ਹਨ-

*ਅਪੁ ਤੇਜੁ ਬਾਇ ਪ੍ਰਿਥਮੀ ਆਕਾਸਾ॥*
*ਐਸੀ ਰਹਤ ਰਹਉ ਹਰਿ ਪਾਸਾ॥*
*ਕਹੈ ਕਬੀਰ ਨਿਰੰਜਨ ਧਿਆਵਉ॥*
*ਤਿਤੁ ਘਰਿ ਜਾਉ ਜਿ ਬਹੁਰਿ ਨ ਆਵਉ॥*

(ਅੰਗ ੩੨੭)

ਉਹ ਰਹਿਤ ਇਹਨਾਂ ਪੰਜ ਕਕਾਰਾਂ ਦੀ ਰਹਿਤ ਨਹੀਂ ਹੈ। ਪਾਣੀ ਦੀ ਰਹਿਤ, ਸੂਰਜ ਦੀ ਰਹਿਤ, ਹਵਾ ਦੀ ਰਹਿਤ, ਧਰਤੀ ਦੀ ਰਹਿਤ, ਆਕਾਸ਼ ਦੀ ਰਹਿਤ। ਪਹੁੰਚ ਸਕਦੇ ਹੋ ਇਹਨਾਂ ਰਹਿਤਾਂ ਤੱਕ ? ਜਿਹੜਾ ਕੋਈ ਇਸ ਰਹਿਤ ਤੱਕ ਪਹੁੰਚ ਜਾਂਦਾ ਹੈ, ਕਬੀਰ ਜੀ ਉਸ ਲਈ ਬਚਨ ਕਰਦੇ ਹਨ-

*ਐਸੀ ਰਹਤ ਰਹਉ ਹਰਿ ਪਾਸਾ॥*

ਉਹ ਤਾਂ ਰੱਬ ਦੇ ਨੇੜੇ ਰਹਿਣ ਲੱਗ ਜਾਂਦਾ ਹੈ। ਪਰ ਅਸੀਂ ਨਹੀਂ ਜਾਣਿਆ ਕਿ ਪਾਣੀ ਦੀ ਰਹਿਤ ਕੀ ਹੈ ? ਸੂਰਜ ਦੀ ਰਹਿਤ ਕੀ ਹੈ ? ਹਵਾ ਦੀ ਰਹਿਤ ਕੀ ਹੈ ? ਆਕਾਸ਼ ਦੀ ਰਹਿਤ ਕੀ ਹੈ ? ਧਰਤੀ ਦੀ ਰਹਿਤ ਕੀ ਹੈ ? ਅਸੀਂ ਲੋੜ ਹੀ ਮਹਿਸੂਸ ਨਹੀਂ ਕੀਤੀ। ਅਸੀਂ ਜੋ ਜਾਣਨਾ ਚਾਹੁੰਦੇ ਹਾਂ ਉਹ ਕੇਵਲ ਬਾਹਰ ਦਾ ਗਿਆਨ ਹੈ। ਅੰਦਰ ਅਸੀਂ ਜੋਖਮ ਮੁੱਲ ਲੈਣ ਲਈ ਤਿਆਰ ਨਹੀਂ। ਜੇ ਕਦੀ ਮਾਲਾ ਲੈ ਕੇ ਬੈਠੇ, ਰਸ ਨਹੀਂ ਆਇਆ ਤਾਂ ਛੱਡ ਦਿੱਤੀ। ਬਾਣੀ ਪੜ੍ਹਨ ਦਾ ਯਤਨ ਵੀ ਕੀਤਾ, ਪੰਜ-ਚਾਰ ਦਿਨ ਪੜ੍ਹੀ, ਫਿਰ ਛੱਡ ਦਿੱਤੀ। ਕਿਉਂਕਿ ਰਸ ਵਿਚ ਭਿੱਜ ਕੇ ਨਹੀਂ ਪੜ੍ਹੀ। ਰਸ ਵਿਚ ਭਿੱਜ ਕੇ ਨਾਮ ਨਹੀਂ ਜਪਿਆ। ਉਸ ਨੂੰ ਆਵਾਜ਼ਾਂ ਨਹੀਂ ਦਿੱਤੀਆਂ। ਜੇ ਸਹੀ ਮਾਇਨਿਆ ਵਿਚ ਅਸੀਂ ਉਸ ਨੂੰ ਜਦੋਂ ਪਿਤਾ ਮੰਨ ਲਵਾਂਗੇ, ਫਿਰ ਜਿਵੇਂ ਪਿਤਾ ਰੱਖਵਾਲੀ ਕਰਦਾ ਹੈ, ਉਹ ਵੀ ਕਰੇਗਾ। ਜਿਵੇਂ ਮਾਂ ਬੱਚੇ ਦੀ ਰੱਖਵਾਲੀ ਕਰਦੀ ਹੈ, ਉਹ ਵੀ ਕਰੇਗਾ। ਕਸੂਰ ਤਾਂ ਸਾਡੇ ਨਾ ਮੰਨਣ ਵਿਚ ਹੈ। ਅੰਦਰੋਂ ਅੰਮ੍ਰਿਤ ਦੀ ਸੋਝੀ ਸਾਨੂੰ ਨਹੀਂ ਹੈ ਪਰ ਹੈ ਹਰ ਬੰਦੇ ਦੇ ਪਾਸ। ਉਸ ਅੰਮ੍ਰਿਤ ਨੂੰ ਲੱਭਣ ਲਈ ਮਨ ਨੂੰ ਇਕਾਗਰ ਕਰਨਾ ਪਏਗਾ-

*ਮਨੁ ਬੇਚੈ ਸਤਿਗੁਰ ਕੈ ਪਾਸਿ॥*
*ਤਿਸੁ ਸੇਵਕ ਕੇ ਕਾਰਜ ਰਾਸਿ॥*

(ਅੰਗ ੨੮੬)

ਮਨ ਗੁਰੂ ਦੇ ਅੱਗੇ ਰੱਖਣਾ ਪਏਗਾ। ਅਸੀਂ ਨਹੀਂ ਰੱਖ ਸਕਦੇ। ਇਕ ਅੰਮ੍ਰਿਤ ਨਾਮ ਅੰਮ੍ਰਿਤ ਹੈ ਤੇ ਦੂਜਾ ਹੈ ਅੰਮ੍ਰਿਤ ਜਿਸ ਨੂੰ ਚਰਨਾਮ੍ਰਿਤ ਕਹਿੰਦੇ ਸਨ ਕਿਸੇ ਸਮੇਂ।

ਪੁਰਾਤਨ ਸਮੇਂ ਵਿਚ ਗੁਰੂ ਨਾਨਕ ਸਾਹਿਬ ਪਾਤਿਸ਼ਾਹ ਉਹਨਾਂ ਤੋਂ ਉਹਨਾਂ ਦੇ ਸਿੱਖ ਚਰਨਾਮ੍ਰਿਤ ਲੈਂਦੇ ਰਹੇ। ਚਰਨਾਂ ਨੂੰ ਧੋ ਕੇ ਉਹ ਜਲ ਛੱਕ ਲੈਣਾ, ਉਸ ਨੂੰ ਚਰਨਾਮ੍ਰਿਤ ਕਹਿੰਦੇ ਸਨ। ਨਾਮ ਅੰਮ੍ਰਿਤ, ਚਰਨਾਮ੍ਰਿਤ, ਗਿਆਨ ਵੀ ਅੰਮ੍ਰਿਤ ਹੈ। ਇਕ ਅੰਮ੍ਰਿਤ ਦੀ ਗੱਲ ਗੁਰੂ ਗੋਬਿੰਦ ਸਿੰਘ ਜੀ ਨੇ ਕਹੀ ਹੈ। ਉਸ ਅੰਮ੍ਰਿਤ ਨੂੰ ਅਸੀਂ ਅੰਮ੍ਰਿਤ ਕਹਿੰਦੇ ਹਾਂ, ਪਰ ਯਾਦ ਰੱਖਿਉ, ਉਸ ਨੂੰ ਪਹੁਲ ਕਿਹਾ ਗਿਆ ਹੈ-

*ਪੀਉ ਪਾਹੁਲ ਖੰਡੇਧਾਰ ਹੋਏ ਜਨਮ ਸੁਹੇਲਾ॥*

(ਵਾਰ ੪੧, ਪਉੜੀ ੧)

ਖੰਡੇ ਦੀ ਪਹੁਲ ਗੁਰੂ ਨੇ ਤਿਆਰ ਕੀਤੀ। ਗੁਰੂ ਇਕਾਗਰ ਹੋ ਕੇ ਬੈਠ ਗਿਆ। ਦ੍ਰਿਸ਼ਟੀ ਉਸ ਵਿਚ ਪਾਈ। ਪੰਜ ਬਾਣੀਆਂ ਦਾ ਪਾਠ ਕੀਤਾ। ਇਕ ਹੱਥ ਨਾਲ ਵਿਚ ਖੰਡਾ ਫੇਰਿਆ। ਗੁਰੂ ਦੀ ਦ੍ਰਿਸ਼ਟੀ ਦੀ ਸ਼ਕਤੀ ਨਾਲ, ਬਾਣੀ ਦੀ ਸ਼ਕਤੀ ਨਾਲ, ਖੰਡੇ ਦੀ ਸ਼ਕਤੀ ਨਾਲ, ਤਿੰਨ ਚੀਜ਼ਾਂ ਦੇ ਸੁਮੇਲ ਨਾਲ ਉਹ ਜਿਹੜਾ ਬਾਟੇ ਵਿਚ ਪਾਇਆ ਹੋਇਆ ਸਤਲੁਜ ਦਾ ਜਲ ਸੀ, ਉਸ ਦੀ ਤਸੀਰ ਬਦਲ ਗਈ। ਜੇ ਉਸ ਜਲ ਵਿਚ ਚਿੜੀਆਂ ਨੇ ਚੁੰਝ ਭਰੀ ਤਾਂ ਬਾਜ਼ ਨੂੰ ਢਾਅ ਲਿਆ। ਇਹ ਨਹੀਂ ਕਿ ਜਿਸ ਨੂੰ ਜੀਅ ਕੀਤਾ, ਬੁਲਾ ਲਿਆ ਕਿ ਆ ਜਾ ਭਾਈ

ਤੈਨੂੰ ਅੰਮ੍ਰਿਤ ਪਿਲਾਈਏ।

ਅੱਜ ਸਾਡੀ ਸੋਚ ਅਜਿਹੀ ਹੋ ਗਈ ਹੈ ਕਿ ਅਸੀਂ ਬਹੁਤ ਚੀਜ਼ਾਂ ਨੂੰ ਥੱਲੇ ਲੈ ਆਏ ਹਾਂ। ਗੁਰੂ ਨਾਨਕ ਸਾਹਿਬ ਨੇ ਰਾਗਾਂ ਵਿਚ ਬਾਣੀ ਕਹੀ। ਅਸੀਂ ਰਾਗ ਵੱਲ ਤਾਂ ਵੱਧੇ ਨਹੀਂ ਅਤੇ ਫ਼ਿਲਮੀ ਗੀਤਾਂ ਦੇ ਹਿਸਾਬ ਨਾਲ ਗਾਉਣ ਲੱਗ ਪਏ। ਗੁਰੂ ਨਾਨਕ ਨੇ ਆਸਾ ਦੀ ਵਾਰ ਅੰਮ੍ਰਿਤ ਵੇਲੇ ਗਾਈ, ਕਿਉਂਕਿ ਆਸਾ ਰਾਗ ਦਾ ਸਮਾਂ ਅੰਮ੍ਰਿਤ ਵੇਲਾ ਹੈ। ਪਰ ਅਸੀਂ 8 ਵਜੇ ਸ਼ੁਰੂ ਕਰਦੇ ਹਾਂ ਜਦੋਂ ਬਿਲਾਵਲ ਦਾ ਸਮਾਂ ਹੁੰਦਾ ਹੈ। ਗੁਰੂ ਨਾਨਕ ਸਾਹਿਬ ਨੇ ਜੋ ਕੁਝ ਕਿਹਾ, ਅਸੀਂ ਸਭ ਉਸ ਦੇ ਵਿਪਰੀਤ ਕਰਦੇ ਹਾਂ।

ਗੁਰੂ ਗੋਬਿੰਦ ਸਿੰਘ ਜੀ ਨੇ ਜੋ ਸਾਨੂੰ ਖੰਡੇ ਦੀ ਪਾਹੁਲ ਤਿਆਰ ਕਰਕੇ ਦਿੱਤੀ, ਉਸ ਲਈ ਇਹ ਨਹੀਂ ਕਿਹਾ ਕਿ ਆ ਜਾਉ ਪੀ ਲਉ। ਅਸੀਂ ਇਸ ਗੱਲ ਨੂੰ ਵੀ ਥੱਲੇ ਲੈ ਆਏ। ਅਸੀਂ ਗੁਰੂ ਸਾਹਿਬ ਦੇ ਬਚਨ ਨਹੀਂ ਪੜ੍ਹੇ-

*ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ॥*
*ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ॥*

(ਅੰਗ ੭੨੮)

ਅੰਮ੍ਰਿਤ ਲਈ ਖ਼ੁਦ ਜਿੰਨੀ ਦੇਰ ਕੋਈ ਤਰਸਦਾ ਨਹੀਂ, ਉੱਨੀ ਦੇਰ ਮੱਤ ਅੰਮ੍ਰਿਤ ਦੇਣਾ। ਜਿਹੜਾ ਵਿਅਕਤੀ ਅੰਮ੍ਰਿਤ ਪੀ ਲਵੇ ਤਾਂ ਕੀ ਫਿਰ ਉਸ ਦਾ ਝੂਠ ਬੋਲਣਾ ਜਾਇਜ਼ ਹੈ ? ਇਸ ਦਾ ਮਤਲਬ ਉਸ ਨੇ ਅੰਮ੍ਰਿਤ ਦੀ ਸਾਰ ਨਹੀਂ ਜਾਣੀ-

*ਅੰਮ੍ਰਿਤ ਕੀ ਸਾਰ ਸੋਈ ਜਾਣੈ ਜਿ ਅੰਮ੍ਰਿਤ ਕਾ ਵਾਪਾਰੀ ਜੀਉ॥*

(ਅੰਗ ੯੯੩)

ਜੇ ਕੋਈ ਵਿਅਕਤੀ ਅੰਮ੍ਰਿਤ ਪਾਨ ਕਰਕੇ ਨਿੰਦਾ ਕਰਦਾ ਹੈ ਤਾਂ ਉਸ ਨੇ ਅੰਮ੍ਰਿਤ ਦਾ ਅਸੂਲ ਨਹੀਂ ਜਾਣਿਆ। ਗੁਰੂ ਸਾਹਿਬ ਪਾਵਨ ਬਾਣੀ ਵਿਚ ਕਹਿੰਦੇ ਹਨ-

*ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥*
*ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥*

(ਅੰਗ ੭੫੫)

ਅੰਮ੍ਰਿਤ ਪੀ ਕੇ ਜੇਕਰ ਵਿਅਕਤੀ ਚੋਰੀ ਕਰਦਾ ਹੈ ਤਾਂ ਕੀ ਉਹ ਜਾਇਜ਼ ਹੈ ? ਅੰਮ੍ਰਿਤ ਪੀ ਕੇ ਜੇਕਰ ਅੰਮ੍ਰਿਤ ਵਰਗੇ ਵਿਚਾਰ ਨਹੀਂ, ਵਿਚਾਰਾਂ ਵਿਚ ਕਪਟ ਹੈ, ਕਿਸੇ ਦਾ ਬੁਰਾ ਸੋਚਦਾ ਹੈ ਤਾਂ ਕੀ ਤੁਸੀਂ ਕਹੋਗੇ ਕਿ ਉਹ ਵਿਅਕਤੀ ਅੰਮ੍ਰਿਤਧਾਰੀ ਹੈ ? ਅੰਮ੍ਰਿਤ ਪੀ ਕੇ ਜੇਕਰ ਦ੍ਰਿਸ਼ਟੀ ਨਹੀਂ ਬਦਲੀ ਤਾਂ ਫਿਰ ਕੀ ਤੁਸੀਂ ਕਹੋਗੇ ਕਿ ਇਹ ਅੰਮ੍ਰਿਤਧਾਰੀ ਹੈ ? ਜੇ ਅੰਮ੍ਰਿਤ ਪੀ ਕੇ ਕਿਰਤ ਅੰਮ੍ਰਿਤ ਵਰਗੀ ਨਹੀਂ ਹੋਈ ਤਾਂ ਫਿਰ ਕੀ ਤੁਸੀਂ ਕਹੋਗੇ ਕਿ ਇਹ ਬੰਦਾ ਅੰਮ੍ਰਿਤਧਾਰੀ ਹੈ ? ਅੰਮ੍ਰਿਤਧਾਰੀ ਦਾ ਮਤਲਬ ਹੈ ਜਿਸ ਨੇ ਅੰਮ੍ਰਿਤ ਧਾਰਨ ਕਰ ਲਿਆ। ਜਿੱਥੇ

ਆ ਕੇ ਅੰਮ੍ਰਿਤ ਟਿੱਕ ਗਿਆ। ਅੰਮ੍ਰਿਤਧਾਰੀ ਉਹ ਹੈ ਕਿ ਅੰਮ੍ਰਿਤ ਪੀਤਾ ਤੇ ਵਿਚਾਰ ਅੰਮ੍ਰਿਤ ਵਰਗੇ ਨਿਰਮਲ ਹੋ ਗਏ। ਅੰਮ੍ਰਿਤ ਵਰਗੀ ਮਿਠਾਸ ਰਸਨਾ ਵਿਚ ਭਰ ਗਈ। ਅੰਮ੍ਰਿਤ ਪੀਤਾ ਕਿਰਤ ਬਦਲ ਗਈ। ਅੰਮ੍ਰਿਤ ਪੀਤਾ ਸੰਗਤ ਬਦਲ ਗਈ। ਅੰਮ੍ਰਿਤ ਪੀਤਾ ਸੁਭਾਉ ਬਦਲ ਗਿਆ। ਅੰਮ੍ਰਿਤ ਪੀਤਾ ਸਾਰਾ ਜੀਵਨ ਬਦਲ ਗਿਆ। ਉਸ ਨੂੰ ਤਾਂ ਕਹੋਗੇ ਅੰਮ੍ਰਿਤਧਾਰੀ ਪਰ ਜੇਕਰ ਅੰਮ੍ਰਿਤ ਪੀ ਕੇ ਕੁਝ ਵੀ ਨਹੀਂ ਬਦਲਿਆ ਤਾਂ ਫਿਰ ਕਹਿਣਾ ਪਏਗਾ ਕਿ ਇਹ ਬੰਦਾ ਅੰਮ੍ਰਿਤ ਦੀ ਤੌਹੀਨ ਕਰ ਰਿਹਾ ਹੈ।

ਦੁੱਧ ਕਿੰਨਾ ਪਵਿੱਤਰ ਹੁੰਦਾ ਹੈ। ਜੇ ਦੁੱਧ ਵਿਚ ਥੋੜੀ ਜਿਹੀ ਗੰਦਗੀ ਪਾ ਦਿੱਤੀ ਜਾਏ ਤਾਂ ਫਿਰ ਕੀ ਦੁੱਧ ਪੀਣ ਦੇ ਕਾਬਿਲ ਰਹਿ ਜਾਂਦਾ ਹੈ ? ਪਰ ਜੇ ਅੰਮ੍ਰਿਤ ਪੀ ਕੇ ਵਿਚਾਰ ਗੰਦੇ ਹਨ, ਆਚਾਰ ਗੰਦਾ ਹੋ ਗਿਆ, ਦ੍ਰਿਸ਼ਟੀ ਗੰਦੀ ਹੋ ਗਈ, ਕਿਰਤ ਗੰਦੀ ਹੋ ਗਈ, ਕੁਝ ਵੀ ਨਿਰਮਲ ਨਾ ਹੋਇਆ ਤਾਂ ਫਿਰ ਕੀ ਕਹੋਗੇ ਕਿ ਸਭ ਕੁਝ ਠੀਕ ਹੈ ? ਅਸੀਂ ਅੰਮ੍ਰਿਤ ਦੀ ਦਾਤ ਨੂੰ ਥੱਲੇ ਲੈ ਆਏ ਹਾਂ।

ਗੁਰੂ ਗੋਬਿਦ ਸਿੰਘ ਜੀ ਨੇ ਆਨੰਦਪੁਰ ਸਾਹਿਬ ਵਿਚ ਇਕ ਦੀਵਾਨ ਸਜਾਇਆ। ਉਹਨਾਂ ਦੇ ਹੱਥ ਵਿਚ ਕਿਰਪਾਨ ਹੈ। ਗੁਰੂ ਕਹਿੰਦੇ ਹਨ, ਮੈਨੂੰ ਇਕ ਸਿਰ ਦੀ ਜ਼ਰੂਰਤ ਹੈ। ਸਾਰੇ ਚੁੱਪ ਕਰ ਗਏ। ਸਿਰ ਦੇਣ ਲਈ ਕੋਈ ਰਾਜ਼ੀ ਨਹੀਂ। ਇਹ ਤਾਂ ਗੁਰੂ ਗੋਬਿੰਦ ਸਿੰਘ ਜੀ ਦੇ ਹਿੱਸੇ ਆਇਆ ਹੈ। ਅਸੀਂ ਕਹਿੰਦੇ ਹਾਂ, ਤੂੰ ਸਰਬੰਸ ਦਾਨੀ ਹੈਂ, ਪਰ ਤੁਸੀਂ ਆਪਣੇ ਪੁੱਤਰ ਨੂੰ ਵੀ ਦਾਨ ਨਾ ਕਰੋ। ਉਸ ਤਰ੍ਹਾਂ ਤਾਂ ਤੁਸੀਂ ਗੁਰੂ ਦੇ ਸਿੱਖ ਅਖਵਾਉਂਦੇ ਹੋ। ਗੁਰੂ ਦੇ ਸਾਹਮਣੇ ਪੁੱਤਰ ਸ਼ਹੀਦ ਹੁੰਦਾ ਹੈ ਤੇ ਗੁਰੂ ਕਹਿੰਦਾ ਹੈ, ਇਹ ਲੈ ਭਾਈ ਸ਼ਸਤਰ ਤੇ ਜਾ ਕੇ ਲੜ। ਇਥੇ ਅਜੀਤ ਸਿੰਘ ਨੇ ਸ਼ਹੀਦੀ ਪ੍ਰਾਪਤ ਕੀਤੀ, ਤੂੰ ਵੀ ਜਾ। ਗੁਰੂ ਗੋਬਿੰਦ ਸਿੰਘ ਜੀ ਨੇ ਕਿਰਪਾਨ ਕੱਢ ਕੇ ਤੀਜੀ ਆਵਾਜ਼ ਦਿੱਤੀ। ਫਿਰ ਇਕ ਆਇਆ। ਉਸ ਨੇ ਸਿਰ ਦਿੱਤਾ। ਗੁਰੂ ਅੰਦਰ ਲੈ ਗਿਆ। ਜਾ ਕੇ ਕਿਰਪਾਨ ਚਲਾਈ ਤੇ ਸਿਰ ਧੜ ਨਾਲੋਂ ਵੱਖਰਾ ਕਰ ਦਿੱਤਾ। ਜਿਹੜੇ ਕੇਵਲ ਫੁਲਕਾ ਛੱਕਣ ਵਾਲੇ ਸਨ, ਜਦੋਂ ਉਹਨਾਂ ਖ਼ੂਨ ਨਾਲ ਭਿੱਜੀ ਕਿਰਪਾਨ ਦੇਖੀ ਤਾਂ ਰੰਗ ਪੀਲੇ ਹੋ ਗਏ। ਉੱਠ ਕੇ ਤੁਰ ਪਏ। ਛੱਡ ਆਏ ਗੁਰੂ ਨੂੰ। ਭੁੱਲ ਗਏ ਕਿ ਗੁਰੂ ਕੌਣ ਹੁੰਦਾ ਹੈ। ਅੱਜ ਵੀ ਬਹੁਤੇ ਲੋਕ ਕਹਿੰਦੇ ਹਨ, ਲਉ ਜੀ, ਗੁਰੂ ਗੋਬਿੰਦ ਸਿੰਘ ਜੀ ਨੇ ਬੱਕਰੇ ਝਟਕਾਏ। ਲਾਹਨਤ ਹੈ ਸਾਡੇ ਅਜਿਹੇ ਵਿਸ਼ਵਾਸ 'ਤੇ। ਗੁਰੂ ਨੇ ਬੱਕਰੇ ਝਟਕਾਏ ? ਕੀ ਗੁਰੂ ਨੇ ਕੋਈ ਨਾਟਕ ਕਰਨਾ ਸੀ ? ਜਿਹੜੇ ਗੁਰੂ ਦੀ ਬਾਣੀ ਵਿਚ ਅਜਿਹੀ ਗੱਲ ਦਰਜ ਹੈ ਕਿ ਗੁਰੂ ਮਾਰ ਕੇ ਜ਼ਿੰਦਾ ਕਰ ਸਕਦਾ ਹੈ–

*ਸਤਿਗੁਰੁ ਮੇਰਾ ਸਰਬ ਪ੍ਰਤਿਪਾਲੈ॥*
*ਸਤਿਗੁਰੁ ਮੇਰਾ ਮਾਰਿ ਜੀਵਾਲੈ॥*
*ਸਤਿਗੁਰ ਮੇਰੇ ਕੀ ਵਡਿਆਈ॥*
*ਪ੍ਰਗਟੁ ਭਈ ਹੈ ਸਭਨੀ ਥਾਈ॥* (ਅੰਗ ੧੧੪੨)

ਕੀ ਉਹ ਗੁਰੂ ਕਦੀ ਕਿਸੇ ਨਾਲ ਧੋਖਾ ਕਰੇਗਾ ? ਗੁਰੂ ਨੇ ਸਿੱਖਾਂ ਦੇ ਸਿਰ ਲਏ ਅਤੇ ਉਹਨਾਂ ਨੂੰ ਸੁਰਜੀਤ ਕੀਤਾ ਅੰਮ੍ਰਿਤ ਪਿਲਾ ਕੇ। ਉਹਨਾਂ ਨੂੰ ਕਿਹਾ ਇਹ ਪੰਜ ਪਿਆਰੇ ਹਨ। ਉਹਨਾਂ ਨੂੰ ਆਪਣਾ ਸਰੂਪ ਕਿਹਾ। ਯਾਦ ਰੱਖਿਓ, ਅੱਜ ਤੁਹਾਨੂੰ ਕਮਜ਼ੋਰ ਕਰਨ ਲਈ, ਤੁਹਾਡੇ ਵਿਚ ਫੁਟ ਪਾਉਣ ਲਈ, ਤੁਹਾਡੇ ਵਿਚ ਨਫਰਤ ਪਾਉਣ ਲਈ ਇਹ ਗੱਲ ਕਹੀ ਜਾ ਰਹੀ ਹੈ ਕਿ ਬੀਬੀਆਂ ਅੰਮ੍ਰਿਤ ਛਕਾ ਸਕਦੀਆਂ ਹਨ। ਮੇਰੇ ਕੋਲੋਂ ਇਕ ਭੈਣ ਨੇ ਸਵਾਲ ਕੀਤਾ। ਕਹਿਣ ਲੱਗੀ, ਬਾਬਾ ਜੀ ! ਬੀਬੀਆਂ ਪੰਜ ਪਿਆਰਿਆਂ ਵਿਚ ਸ਼ਾਮਿਲ ਨਹੀਂ ਹੋ ਸਕਦੀਆਂ ? ਮੈਂ ਜਵਾਬ ਦਿੱਤਾ ਕਿ ਜੇਕਰ ਭੈਣ ਜੀ, ਤੁਸੀਂ ਸਿਰ ਦਿੱਤੇ ਸਨ ਫਿਰ ਤਾਂ ਤੁਸੀਂ ਵੀ ਪਿਆਰੇ ਹੋ ਪਰ ਜੇ ਤੁਸੀਂ ਸਿਰ ਨਹੀਂ ਦਿੱਤਾ, ਪਿਆਰੇ ਤਾਂ ਕੇਵਲ ਉਹੀ ਬਣੇ ਜਿੰਨ੍ਹਾਂ ਨੇ ਸਿਰ ਦਿੱਤਾ। ਬਾਕੀ ਤਾਂ ਸਾਰੇ ਸਾਹਮਣੇ ਬੈਠੇ ਸਨ, ਪਰ ਗੁਰੂ ਨੇ ਉਹਨਾਂ ਨੂੰ ਪਿਆਰੇ ਨਹੀਂ ਕਿਹਾ। ਉਹਨਾਂ ਨੂੰ ਕਿਹਾ, ਤੁਸੀਂ ਸਨਮੁਖ ਹੋ। ਇਹ ਪੰਜ ਗੁਰਮੁਖ ਹਨ। ਜਿਹੜੇ ਛੱਡ ਕੇ ਚਲੇ ਗਏ ਉਹ ਬੇਮੁਖ ਹੋ ਗਏ। ਜਿਹੜੇ ਬੇਮੁਖ ਹੋ ਗਏ, ਉਹਨਾਂ ਨੂੰ ਦਰਗਾਹ ਵਿਚ ਜਗ੍ਹਾ ਨਹੀਂ ਮਿਲੇਗੀ। ਬੀਬੀਆਂ ਨੂੰ ਗੁਰੂ ਨੇ ਅਧਿਕਾਰ ਨਹੀਂ ਦਿੱਤਾ। ਜਿਨ੍ਹਾਂ ਨੇ ਸਿਰ ਦਿੱਤੇ ਹਨ, ਅੰਮ੍ਰਿਤ ਦੀ ਦਾਤ ਦੇਣ ਦੇ ਹੱਕਦਾਰ ਵੀ ਉਹੀ ਹਨ। ਗੁਰੂ ਨੇ ਸਾਨੂੰ ਅੰਮ੍ਰਿਤ ਪੀਣ ਦਾ ਹੱਕ ਦਿੱਤਾ ਹੈ। ਗੁਰੂ ਨੇ ਸਾਨੂੰ ਬਰਾਬਰਤਾ ਦਿੱਤੀ ਹੈ। ਅਸੀਂ ਸੰਗਤ ਤੇ ਪੰਗਤ ਵਿਚ ਬੈਠ ਸਕਦੇ ਹਾਂ। ਪਰ ਅੰਮ੍ਰਿਤ ਦੀ ਦਾਤ ਪਿਆਰੇ ਵਰਤਾ ਸਕਦੇ ਹਨ, ਅਸੀਂ ਨਹੀਂ। ਜੇ ਅਜਿਹੇ ਲੋਕਾਂ ਦੇ ਕਹਿਣੇ ਵਿਚ ਆ ਕੇ ਅਸਾਂ ਆਪਸ ਵਿਚ ਫੁਟ ਪਾ ਲਈ ਤਾਂ ਦੂਰ ਚਲੇ ਜਾਉਗੇ। ਪਹਿਲਾਂ ਹੀ ਅਜਿਹੇ ਕਿੰਨੇ ਧੜੇ ਹਨ, ਹੋਰ ਪੈਦਾ ਹੋ ਜਾਣਗੇ। ਸਿੱਖੀ ਬਿਖਰ ਜਾਏਗੀ।

ਮੈਂ ਕਹਾਂਗਾ ਕਿ ਬਾਹਰੋਂ ਅਜਿਹੇ ਰਹੋ ਜਿਵੇਂ ਖ਼ਰਬੂਜ਼ੇ ਦੀ ਫਾੜੀ ਇਕੱਲੀ ਇਕੱਲੀ ਦਿੱਸਦੀ ਹੈ ਪਰ ਅੰਦਰੋਂ ਖ਼ਰਬੂਜ਼ਾ ਇਕ ਹੁੰਦਾ ਹੈ। ਪਰ ਅਸੀਂ ਅਜਿਹੇ ਹਾਂ ਜਿਵੇਂ ਬਾਹਰੋਂ ਲੋਕ ਸਾਨੂੰ ਸਿੱਖ ਕਹਿੰਦੇ ਹਨ ਪਰ ਜਦੋਂ ਅੰਦਰੋਂ ਸਾਨੂੰ ਫਰੋਲਿਆ ਜਾਏ ਤਾਂ ਅਸੀਂ ਫਾੜੀ ਫਾੜੀ ਹਾਂ।

ਲੋੜ ਹੈ ਗੁਰੂ ਨਾਨਕ ਸਾਹਿਬ ਦੀ ਸਿੱਖੀ ਨੂੰ ਸੀਉਣ ਦੀ। ਲੋੜ ਹੈ ਜੋੜਨ ਦੀ। ਲੋੜ ਹੈ ਗੁਰੂ ਨਾਨਕ ਦੀ ਸਿੱਖੀ ਲਈ ਆਪਾ ਨਿਛਾਵਰ ਕਰਨ ਲਈ। ਲੋੜ ਹੈ ਗੁਰੂ ਨਾਨਕ ਦੀ ਸਿੱਖੀ ਲਈ ਸਭ ਕੁਝ ਦਾਅ 'ਤੇ ਲਾਉਣ ਲਈ। ਲੋੜ ਹੈ ਸਮੁੱਚੀ ਮਨੁੱਖਤਾ ਨਾਲ ਸਾਂਝ ਪਾਉਣ ਦੀ। ਯਾਦ ਰੱਖਿਓ, ਗਲ੍ਹ ਵਿਚ ਪਾਏ ਮੋਤੀ ਤਾਂ ਹੀ ਸ਼ੋਭਾ ਦਿੰਦੇ ਹਨ ਜੇਕਰ ਉਹਨਾਂ ਵਿਚਲਾ ਧਾਗਾ ਮੌਜੂਦ ਹੈ। ਪਰ ਜੇ ਧਾਗਾ ਟੁੱਟ ਗਿਆ, ਮੋਤੀ ਬਿਖਰ ਗਏ, ਫਿਰ ਬਿਖਰੇ ਮੋਤੀਆਂ ਨੂੰ ਤੁਸੀਂ ਗਲ੍ਹੇ ਵਿਚ ਨਹੀਂ ਪਾ ਸਕਦੇ। ਜੇ ਤੁਸੀਂ ਬਿਖਰ ਗਏ ਤਾਂ ਸਿੱਖੀ ਮਜ਼ਬੂਤ ਨਹੀਂ ਹੋ ਸਕਦੀ। ਅੰਮ੍ਰਿਤ ਪੀਣਾ ਹੈ। ਅੰਮ੍ਰਿਤ ਪੀ ਕੇ ਗੁਰੂ ਵਾਲੇ ਬਣਨਾ ਹੈ। ਅੰਮ੍ਰਿਤ ਦੀ ਰਹਿਣੀ ਆਪਣੇ ਅੰਦਰ ਲੈ ਕੇ ਆਉ। ਤੁਹਾਡੀ ਦ੍ਰਿਸ਼ਟੀ ਵਿਚੋਂ ਅੰਮ੍ਰਿਤ ਦਿੱਸੇ। ਤੁਹਾਡੀ ਕਿਰਤ ਅੰਮ੍ਰਿਤ ਵਰਗੀ ਹੋ ਜਾਏ। ਤੁਹਾਡੇ ਕੰਨ ਅੰਮ੍ਰਿਤ ਰੂਪੀ ਬਾਣੀ ਨੂੰ ਸਰਵਨ ਕਰਨ। ਵਿਚਾਰ ਅੰਮ੍ਰਿਤ ਵਰਗੇ ਨਿਰਮਲ ਹੋ ਜਾਣ। ਅਜਿਹੀ ਕੀ ਗੱਲ ਹੋਈ ਕਿ ਅੰਮ੍ਰਿਤਧਾਰੀ ਹੋ ਕੇ ਵੀ ਵਿਚਾਰ ਮੈਲੇ ਰਹੇ। ਉਹ ਕਾਹਦਾ ਅੰਮ੍ਰਿਤਧਾਰੀ।

ਬਣੋ ਅੰਮ੍ਰਿਤਧਾਰੀ ਪਰ ਅੰਮ੍ਰਿਤ ਨੂੰ ਨੀਵਿਆਂ ਨਾ ਦੇਖਣਾ। ਅੰਮ੍ਰਿਤ ਇਕ ਮਹਾਨ ਦਾਤ ਹੈ ਜੋ ਗੁਰੂ ਨੇ ਸਿਰ ਲੈ ਕੇ ਦਿੱਤੀ ਹੈ। ਉਹ ਅੰਮ੍ਰਿਤ ਦੀ ਦਾਤ ਪੰਜਾਂ ਨੂੰ ਦੇਣ ਤੋਂ ਬਾਅਦ ਪਰਖ ਗੁਰੂ ਦੇ ਆਪਣੇ 'ਤੇ ਆ ਗਈ। ਗੁਰੂ ਨੇ ਅਜਿਹਾ ਵੀ ਕੀਤਾ ਕਿ ਨਹੀਂ, ਜੇ ਮੈਂ ਅੱਜ ਗੁਰੂ ਬਣ ਕੇ ਬੈਠਾ ਰਿਹਾ ਤਾਂ ਲੋਕਾਂ ਦੀਆਂ ਨਜ਼ਰਾਂ ਵਿਚ ਅੰਮ੍ਰਿਤ ਛੋਟਾ ਹੋ ਜਾਏਗਾ। ਆਪ ਸਿੰਘਾਸਣ ਤੋਂ ਉਤਰ ਕੇ ਥੱਲੇ ਖਲੋ ਗਏ। ਭਾਈ ਧਰਮ ਸਿੰਘ, ਭਾਈ ਮੋਹਕਮ ਸਿੰਘ, ਭਾਈ ਦਇਆ ਸਿੰਘ, ਭਾਈ ਸਾਹਿਬ ਸਿੰਘ, ਭਾਈ ਹਿੰਮਤ ਸਿੰਘ ! ਜਿਹੜੀ ਦਾਤ ਮੈਂ ਨਿਰੰਕਾਰ ਤੋਂ ਲੈ ਕੇ ਤੁਹਾਨੂੰ ਦਿੱਤੀ ਹੈ, ਮੇਰੇ 'ਤੇ ਬਖ਼ਸ਼ਿਸ਼ ਕਰਕੇ ਉਹ ਦਾਤ ਮੈਨੂੰ ਵੀ ਦਿਉ। ਜਦੋਂ ਅਜਿਹੇ ਬਚਨ ਕਹੇ ਤਾਂ ਸਿੱਖਾਂ ਨੇ ਕਿਹਾ, ਸਤਿਗੁਰੂ ਪਾਤਿਸ਼ਾਹ ! ਅਸੀਂ ਸਿਰ ਦਿੱਤਾ ਤਾਂ ਤੁਸੀਂ ਇਹ ਦਾਤ ਦਿੱਤੀ। ਇਹੀ ਦਾਤ ਹੁਣ ਅਸੀਂ ਆਪ ਜੀ ਨੂੰ ਦੇਈਏ ਤਾਂ ਸਾਡੇ ਉੱਪਰ ਕੀ ਬਖ਼ਸ਼ਿਸ਼ ਕਰੋਗੇ ? ਧੰਨ ਗੁਰੂ ਪਾਤਿਸ਼ਾਹ ਨੇ ਬਚਨ ਕਹੇ–

*ਮੋ ਗ੍ਰਿਹਿ ਮੈ ਮਨ ਤੇ ਤਨ ਤੇ,*
*ਸਿਰ ਲਉ ਧਨ ਹੈ ਸਭਹੀ ਇਨਹੀ ਕੋ॥*

(ਸ੍ਵਯਾ ਖਾਲਸਾ ਮਹਿਮਾ)

ਮੇਰਾ ਘਰ, ਮੇਰਾ ਮਨ, ਮੇਰਾ ਤਨ, ਮੇਰਾ ਸਿਰ, ਮੇਰਾ ਸਭ ਕੁਝ ਇਹਨਾਂ ਦਾ ਹੈ। ਨਿਰਾ ਕਿਹਾ ਹੀ ਨਹੀਂ, ਦੇ ਦਿੱਤਾ। ਪਿਤਾ ਵਾਰਿਆ, ਮਾਤਾ ਵਾਰੀ, ਪੁੱਤਰ ਵਾਰੇ, ਪਿਆਰੇ ਸਿੱਖ ਕੁਰਬਾਨ ਕੀਤੇ ਤੇ ਅਸੀਂ ਉਸ ਅੰਮ੍ਰਿਤ ਦੀ ਸਾਰ ਕੀ ਜਾਣੀ। 300 ਸਾਲ ਬਾਅਦ ਤਰਲੇ ਕਰਦੇ ਪਏ ਹਾਂ ਕਿ ਸਿੱਖੋ ! ਅੰਮ੍ਰਿਤ ਪਾਨ ਕਰੋ। ਸਿੱਖ ਕਹੇ ਨਹੀਂ ਜੀ ਮੈਂ ਤਾਂ ਅਜੇ ਨਹੀਂ ਛਕਣਾ। ਫਿਰ ਸਮਝ ਲਉ ਉਸ ਸਿੱਖ ਨੂੰ ਅੰਮ੍ਰਿਤ ਦੀ ਸਾਰ ਨਹੀਂ ਹੈ। ਸਿੱਖ ਹੋਏ ਤੇ ਅੰਮ੍ਰਿਤ ਲਈ ਤਰਸੇ ਨਾ ਤਾਂ ਉਹ ਸਿੱਖ ਕੀ ਹੈ। ਉਹ ਦਾਤ ਜਿਸ ਲਈ ਗੁਰੂ ਗੋਬਿੰਦ ਸਿੰਘ ਸਾਹਿਬ ਤਰਸੇ, ਇੰਨੀਆਂ ਕੁਰਬਾਨੀਆਂ ਦੇ ਕੇ ਪ੍ਰਾਪਤ ਕੀਤੀ, ਅੱਜ ਉਸ ਲਈ ਵਾਰ ਵਾਰ ਕਹਿਣਾ ਪੈ ਰਿਹਾ ਹੈ ਕਿ ਅੰਮ੍ਰਿਤ ਪਾਨ ਕਰੋ। ਪਿਆਰਿਉ ! ਜੇ ਅੰਮ੍ਰਿਤ ਨਾ ਪੀਤਾ ਤਾਂ ਗੁਰੂ ਦਾ ਕੁਝ ਨਹੀਂ ਜਾਣਾ, ਪਰ ਅਜਿਹਾ ਵਿਚਾਰ ਕਰ ਲਿਉ ਕਿ ਸਾਡਾ ਕੀ ਰਹੇਗਾ। ਅੰਮ੍ਰਿਤ ਮਹਾਨ ਹੈ। ਬਾਹਰੋਂ ਅੰਮ੍ਰਿਤ ਇਸ ਲਈ ਪੀਣਾ ਹੈ ਕਿ ਤੁਹਾਡੇ ਅੰਦਰ ਦਾ ਅੰਮ੍ਰਿਤ ਪ੍ਰਗਟ ਹੋ ਜਾਏ। ਜਿਵੇਂ ਤੁਸੀਂ ਹੈਂਡਪੰਪ ਲਾਉਂਦੇ ਹੋ। ਪਾਣੀ ਤਾਂ ਤੁਸੀਂ ਧਰਤੀ ਵਿਚੋਂ ਕੱਢਣਾ ਹੈ ਪਰ ਉਦੋਂ ਉਤੋਂ ਪਾਣੀ ਕਿਉਂ ਪਾਉਂਦੇ ਹੋ ? ਉੱਪਰੋਂ ਪਾਣੀ ਪਾ ਕੇ ਉਸ ਨੂੰ ਹੱਥ ਨਾਲ ਹਿਲਾਈ ਜਾਂਦੇ ਹੋ ਤਾਂ ਥੱਲੇ ਵਾਲਾ ਪਾਣੀ ਬਾਹਰ ਪ੍ਰਗਟ ਹੋ ਜਾਂਦਾ ਹੈ। ਇਸੇ ਤਰ੍ਹਾਂ ਬਾਹਰੋਂ ਅੰਮ੍ਰਿਤ ਪੀਣਾ ਹੈ ਤਾਂ ਜੋ ਅੰਦਰਲੇ ਅੰਮ੍ਰਿਤ ਤੋਂ ਜਾਣੂ ਹੋ ਸਕੀਏ, ਜਿਸ ਨਾਲ ਸਾਡਾ ਮਨੁੱਖਾ ਜਨਮ ਸਫਲਾ ਹੋ ਜਾਏ। ਗੁਰੂ ਪਾਤਿਸ਼ਾਹ ਕ੍ਰਿਪਾ ਕਰਨ।



# ਸਿਰੁ ਧਰਿ ਤਲੀ ਗਲੀ ਮੇਰੀ ਆਉ

ਜਿਸ ਸੰਸਾਰ ਵਿਚ ਅਸੀਂ ਮਨੁੱਖਾ ਜਨਮ ਧਾਰ ਕੇ ਵਿਚਰ ਰਹੇ ਹਾਂ, ਇਸ ਵਿਚ ਤਰ੍ਹਾਂ-ਤਰ੍ਹਾਂ ਦੇ ਲੋਕ ਹਨ। ਕੁਝ ਲੋਕਾਂ ਦੇ ਨਾਮ ਅਸੀਂ ਸੂਰਵੀਰਤਾ ਵਿਚ ਪੜ੍ਹਦੇ ਹਾਂ। ਅਨੰਤ ਇਸ ਸੰਸਾਰ 'ਤੇ ਰਾਜੇ ਹੋਏ ਹਨ, ਜਿਨ੍ਹਾਂ ਦੇ ਨਾਮ ਤੁਸੀਂ ਪੜ੍ਹਦੇ ਹੋ। ਬਹੁਤ ਸਾਰੇ ਸਮਾਜ ਸੇਵਕ ਇਸ ਸੰਸਾਰ 'ਤੇ ਹੋਏ ਹਨ। ਇਸ ਸੰਸਾਰ 'ਤੇ ਕੁਝ ਅਜਿਹੇ ਵਿਅਕਤੀ ਵੀ ਹੋਏ ਹਨ, ਜਿਨ੍ਹਾਂ ਨੇ ਸੰਸਾਰ ਤੋਂ ਵੱਖਰੀ ਦੁਨੀਆਂ ਦੀ ਗੱਲ ਕੀਤੀ। ਉਹਨਾਂ ਨੂੰ ਅਵਤਾਰ, ਪੀਰ-ਪੈਗ਼ੰਬਰ, ਸੰਤ, ਭਗਤ ਆਦਿਕ ਨਾਮਾਂ ਨਾਲ ਜਾਣਿਆ ਗਿਆ। ਜਿੱਥੇ ਅਸੀਂ ਵਿਚਰ ਰਹੇ ਹਾਂ, ਸਾਡੀ ਕਿਰਤ ਕੀ ਹੈ ? ਸਾਡਾ ਚੌਗਿਰਦਾ ਕੀ ਹੈ ? ਅਸੀਂ ਉੱਨਾ ਕੁ ਜਾਣ ਸਕਦੇ ਹਾਂ, ਉਸ ਤੋਂ ਜ਼ਿਆਦਾ ਨਹੀਂ।

ਇਕ ਵਪਾਰੀ ਹੈ ਕੱਪੜੇ ਦਾ। ਦੁਨੀਆਂ ਭਰ ਦੇ ਕੱਪੜੇ ਦੀ ਮਾਰਕਿਟ ਤੋਂ ਜਾਣੂ ਹੋ ਜਾਂਦਾ ਹੈ, ਉਸ ਤੋਂ ਜੇ ਚਮੜੇ ਦੇ ਵਪਾਰ ਬਾਰੇ ਪੁੱਛਿਆ ਜਾਏ ਤਾਂ ਉਹ ਕਹਿੰਦਾ ਹੈ ਕਿ ਇਹ ਮੇਰਾ ਖੇਤਰ ਨਹੀਂ। ਇਕ ਵਪਾਰੀ ਹੀਰਿਆਂ ਦਾ ਵਪਾਰ ਕਰਦਾ ਹੈ। ਦੁਨੀਆਂ ਭਰ ਦੀ ਹੀਰੇ ਜਵਾਹਰਾਤ ਦੀ ਮਾਰਕਿਟ ਤੋਂ ਜਾਣੂ ਹੈ, ਪਰ ਉਸ ਵਪਾਰੀ ਨੂੰ ਪੁੱਛੋ ਕਿ ਕੱਪੜੇ ਦਾ ਫਲਾਨੀ ਜਗ੍ਹਾ 'ਤੇ ਕੀ ਭਾਅ ਹੈ ? ਤਾਂ ਉਹ ਨਹੀਂ ਦੱਸ ਸਕੇਗਾ, ਕਿਉਂਕਿ ਉਸ ਦਾ ਉਹ ਖੇਤਰ ਨਹੀਂ ਹੈ। ਦੁਨੀਆਂ ਦਾ ਵਪਾਰੀ, ਹਰ ਕਿਰਤ ਕਰਨ ਵਾਲਾ, ਜੇਕਰ ਤੁਸੀਂ ਕਿਸੇ ਕਿਸਾਨ ਨੂੰ ਪੁੱਛੋ ਕਿ ਦੁਨੀਆਂ ਵਿਚ ਕੱਪੜਾ ਕਿੱਥੇ ਚੰਗਾ ਹੈ ? ਉਹ ਕੀ ਜਵਾਬ ਦੇਵੇਗਾ। ਉਹ ਤਾਂ ਖੇਤੀ ਜਾਣਦਾ ਹੈ। ਖੇਤੀ ਬਾਰੇ ਉਹ ਦੱਸ ਦੇਵੇਗਾ। ਖੇਤੀ ਦੀ ਰੁੱਤ ਬਾਰੇ ਉਹ ਦੱਸ ਦੇਵੇਗਾ। ਕਿਹੜੀ ਰੁੱਤ ਵਿਚ ਕਿਹੜਾ ਬੀਜ ਬੀਜਿਆ ਜਾਂਦਾ ਹੈ। ਉਹ ਬੀਜੀ ਹੋਈ ਜਿਨਸ ਕਿਸ ਕੰਮ ਆਉਂਦੀ ਹੈ, ਇਹ ਕਿਸਾਨ ਦੱਸ ਦੇਵੇਗਾ, ਪਰ ਜੇ ਕਿਸਾਨ ਨੂੰ ਕਿਸੇ ਹੋਰ ਖੇਤਰ ਦੇ ਵਪਾਰ ਬਾਰੇ ਪੁੱਛ ਲਿਆ ਜਾਵੇ ਤਾਂ ਉਹ ਨਹੀਂ ਦੱਸ ਸਕੇਗਾ। ਘਰ ਵਿਚ ਵੱਸਦੇ ਹੋਏ ਵਿਅਕਤੀ ਨੂੰ, ਜੋ ਕੇਵਲ ਆਪਣੇ ਘਰ ਵਿਚ ਸੀਮਤ ਹੈ, ਆਪਣੇ ਧੰਦੇ ਵਿਚ ਸੀਮਤ ਹੈ, ਉਸ ਨੂੰ ਜੇ ਪੁੱਛਿਆ ਜਾਏ ਕਿ ਕਵੀ ਦੀ ਕਲਪਨਾ ਬਾਰੇ ਤੇਰੇ ਕੀ ਖ਼ਿਆਲ ਹਨ ? ਤਾਂ ਉਹ ਕੁਝ ਨਹੀਂ ਦੱਸ ਸਕਦਾ। ਇਸੇ ਤਰ੍ਹਾਂ ਕਿਸੇ ਵਿਅਕਤੀ ਨੂੰ ਪੁੱਛੋ, ਚਾਹੇ ਉਹ ਕਿਸੇ ਧਰਮ ਨਾਲ ਸਬੰਧਿਤ ਹੋਵੇ, ਉਸ ਨੂੰ ਇਹ ਗੱਲ ਪੁੱਛੀ ਜਾਵੇ ਕਿ ਆਪਣੇ ਧਰਮ ਦੇ ਰਹਿਬਰ ਦੇ ਦੱਸੇ ਹੋਏ ਬਚਨਾਂ ਬਾਰੇ ਤੂੰ ਚੰਗੇ ਸ਼ਬਦਾਂ ਵਿਚ ਜਾਂ ਜਿੱਥੇ ਜਾ ਕੇ ਉਹਨਾਂ ਨੇ ਸੁਰਤ ਦੀ ਗੱਲ ਕੀਤੀ ਹੈ, ਜਿਸ ਦੇਸ਼ ਦੇ ਉਹ ਵਾਸੀ ਹਨ, ਸੱਜਣਾ, ਤੂੰ ਉਸ ਦੇਸ਼ ਬਾਰੇ ਕੁਝ ਜਾਣਦਾ ਹੈਂ ? ਯਾਦ ਰੱਖਿਉ, ਹਰੇਕ

ਵਿਅਕਤੀ ਕਹੇਗਾ ਕਿ ਉਹਨਾਂ ਦੀਆਂ ਉਡਾਰੀਆਂ ਬੜੀਆਂ ਉੱਚੀਆਂ ਸਨ, ਉਹਨਾਂ ਦੇ ਵਿਚਾਰ ਬੜੇ ਸ਼ੁਭ ਸਨ। ਉਹਨਾਂ ਦੇ ਜੀਵਨ ਬੜੇ ਉੱਚੇ ਅਤੇ ਸੁੱਚੇ ਸਨ। ਉਹ ਪ੍ਰਮਾਤਮਾ ਦੀ ਇਬਾਦਤ ਕਰਨ ਵਾਲੇ ਲੋਕ ਸਨ। ਅਸੀਂ ਧੰਦੇ ਵਿਚ ਫੱਸੇ ਹੋਏ ਲੋਕ ਉਹਨਾਂ ਦੀ ਗੱਲ ਨਹੀਂ ਕਰ ਸਕਦੇ।

ਭਾਈ ਗੁਰਦਾਸ ਜੀ ਨੇ ਆਪਣੀ ਪਾਵਨ ਬਾਣੀ ਵਿਚ ਕੁਝ ਅਜਿਹੇ ਬਚਨ ਕਹੇ ਹਨ-

*ਹੰਸਾਂ ਨਾਲਿ ਟਟੀਹਰੀ ਕਿਉ ਪਹੁਚੈ ਦਉੜੀ।*

(ਵਾਰ ੩੪, ਪਉੜੀ ੬)

ਟਟੀਰੀ ਹੰਸ ਦੀ ਉਡਾਰੀ ਦੀ ਰੀਸ ਕਰੇ, ਕੁੱਕੜ ਹੰਸ ਦੀ ਉਡਾਰੀ ਦੀ ਰੀਸ ਕਰੇ ਤਾਂ ਨਹੀਂ ਕਰ ਸਕਦਾ। ਹੰਸ ਦੀ ਉਡਾਰੀ ਬੜੀ ਲੰਮੀ ਮੰਨੀ ਗਈ ਹੈ। ਮੁਰਗ਼ੇ ਦੀ ਉਡਾਰੀ ਲੰਮੀ ਨਹੀਂ ਹੁੰਦੀ। ਬਾਣੀ ਨੇ ਅਨੇਕਾਂ ਪ੍ਰਮਾਣ ਦਿੱਤੇ ਹਨ ਕਿ ਕੋਈ ਵੀ ਵਿਅਕਤੀ ਇਕ ਖੇਤਰ ਦਾ ਹੋਵੇ ਤੇ ਉਸ ਤੋਂ ਦੂਜੇ ਖੇਤਰ ਬਾਰੇ ਪੁੱਛਿਆ ਜਾਵੇ ਤਾਂ ਉਹ ਕੁਝ ਨਹੀਂ ਕਹਿ ਸਕਦਾ।

ਅਸੀਂ ਵਿਚਾਰ ਇਹ ਕਰਨੀ ਹੈ ਕਿ ਜਿੰਨੇ ਲੋਕ ਸੰਸਾਰ 'ਤੇ ਆਏ ਹਨ, ਉਹਨਾਂ ਵਿਚੋਂ ਕੁਝ ਕੁ ਅਜਿਹੇ ਸਨ ਜਿਨ੍ਹਾਂ ਨੇ ਇਸ ਸੰਸਾਰ ਤੋਂ ਦੂਜੇ ਸੰਸਾਰ ਦੀਆਂ ਗੱਲਾਂ ਕਹੀਆਂ। ਪਰ ਨਾ ਅਸੀਂ ਉਹ ਸੰਸਾਰ ਦੇਖਿਆ ਹੈ, ਨਾ ਸਾਨੂੰ ਉਸ ਸੰਸਾਰ ਦਾ ਗਿਆਨ ਹੈ, ਨਾ ਅਸੀਂ ਉਥੇ ਪਹੁੰਚਣਾ ਚਾਹੁੰਦੇ ਹਾਂ, ਨਾ ਸਾਡੀ ਕੋਈ ਇੱਛਾ ਹੈ। ਅਸੀਂ ਗੱਲਾਂ ਤਾਂ ਬਹੁਤ ਕਰਦੇ ਹਾਂ ਪਰ ਅਸੀਂ ਉਸ ਦੇ ਦੇਸ਼ ਤੱਕ ਪਹੁੰਚਣ ਲਈ ਉਤਸੁਕ ਨਹੀਂ।

ਇਕ ਵਾਰੀ ਕੁਝ ਬੱਚੇ ਮੇਰੇ ਨਾਲ ਸਫ਼ਰ ਕਰ ਰਹੇ ਸਨ। ਉਹਨਾਂ ਨੂੰ ਕਿਹਾ ਕਿ ਹੱਥ ਖੜੇ ਕਰੋ, ਤੁਹਾਡੇ ਵਿਚੋਂ ਕੌਣ ਰੱਬ ਨੂੰ ਮਿਲਣਾ ਚਾਹੁੰਦਾ ਹੈ ? ਪੰਜ ਛੇ ਨੌਜਵਾਨਾਂ ਨੇ ਹੱਥ ਖੜੇ ਕਰ ਦਿੱਤੇ ਕਿ ਅਸੀਂ ਰੱਬ ਨੂੰ ਮਿਲਣਾ ਚਾਹੁੰਦੇ ਹਾਂ। ਮੈਂ ਦੂਜਾ ਸਵਾਲ ਕੀਤਾ ਕਿ ਤੁਹਾਨੂੰ ਪਤਾ ਹੈ ਕਿ ਜੇਕਰ ਕੁਝ ਲੈਣਾ ਹੋਵੇ ਤਾਂ ਕੁਝ ਦੇਣਾ ਵੀ ਪੈਂਦਾ ਹੈ ? ਕਹਿਣ ਲੱਗੇ, ਹਾਂ। ਮੈਂ ਕਿਹਾ, ਬਾਜ਼ਾਰ ਵਿਚ ਕੁਝ ਲੈਣ ਲਈ ਜਾਉ ਤਾਂ ਉਸ ਦਾ ਮੁੱਲ ਦੇਣਾ ਪੈਂਦਾ ਹੈ। ਤੁਸੀਂ ਤਾਂ ਬੜੀ ਉੱਚੀ ਚੀਜ਼ ਚਾਹੁੰਦੇ ਹੋ, ਮੁੱਲ ਦੇਣਾ ਪਵੇਗਾ, ਕੀ ਤਿਆਰ ਹੋ ? ਕਹਿਣ ਲੱਗੇ, ਹਾਂ। ਮੈਂ ਕਿਹਾ ਫਿਰ ਇਸ ਤਰ੍ਹਾਂ ਕਰੋ, ਅੱਜ ਤੋਂ ਬਾਅਦ ਆਪਣੇ ਘਰ ਨਹੀਂ ਜਾਣਾ। ਕਹਿਣ ਲੱਗੇ, ਇਹ ਕਿਵੇਂ ਹੋ ਸਕਦਾ ਹੈ ? ਬੱਚਾ ਚਾਹੁੰਦਾ ਤਾਂ ਹੈ ਪ੍ਰਮਾਤਮਾ ਨੂੰ ਮਿਲਣਾ, ਪਰ ਕੁਝ ਉਸ ਦਾ ਆਪਣਾ ਬਣਾਇਆ ਹੈ, ਜਿਸ ਨੂੰ ਉਹ ਛੱਡਣ ਲਈ ਤਿਆਰ ਨਹੀਂ।

ਯਾਦ ਰੱਖਿਉ, ਦੁਨੀਆਂ ਵਿਚ ਬਹੁਤ ਰਸਤੇ ਹਨ, ਜਿਨ੍ਹਾਂ ਰਸਤਿਆਂ 'ਤੇ ਲੋਕ ਚੱਲਦੇ ਹਨ। ਤੁਸੀਂ ਇਥੋਂ ਦਿੱਲੀ ਜਾਣਾ ਹੈ, ਦਿੱਲੀ ਵੱਲ ਮੂੰਹ ਕਰਕੇ ਤੁਰ ਪਉ ਤਾਂ ਚੰਡੀਗੜ੍ਹ ਪਿੱਛੇ ਰਹਿ ਜਾਏਗਾ। ਜੇ ਦਿੱਲੀ ਤੋਂ ਚੰਡੀਗੜ੍ਹ ਆਉਣਾ ਹੈ ਤਾਂ ਚੰਡੀਗੜ੍ਹ ਵਲ ਮੂੰਹ ਕਰਕੇ ਤੁਰ ਪਉ ਤਾਂ ਦਿੱਲੀ ਪਿਛੇ ਰਹਿ ਜਾਵੇਗੀ ਇਵੇਂ ਜੇ ਤੁਸੀਂ ਨਿਰੰਕਾਰ ਤੱਕ ਜਾਣਾ ਹੈ ਤਾਂ ਸੰਸਾਰ ਵੱਲ ਕੰਡ ਕਰਕੇ ਤੁਰ ਪਉ ਤਾਂ ਨਿਰੰਕਾਰ ਮਿਲ ਜਾਏਗਾ। ਜੇ ਸੰਸਾਰ ਵੱਲ ਜਾਣਾ ਹੈ ਤਾਂ ਫਿਰ

ਤੁਹਾਨੂੰ ਨਿਰੰਕਾਰ ਵੱਲ ਕੰਡ ਕਰਨੀ ਪਵੇਗੀ ਤਾਂ ਹੀ ਸੰਸਾਰ ਵੱਲ ਪਹੁੰਚ ਸਕਦੇ ਹੋ। ਅਸੀਂ ਜਿੰਨੇ ਵੀ ਜੀਵ ਹਾਂ, ਬਹੁਤਿਆਂ ਦੀ ਨਿਰੰਕਾਰ ਵੱਲ ਕੰਡ ਹੈ। ਅਸੀਂ ਜਾ ਤਾਂ ਸੰਸਾਰ ਵੱਲ ਰਹੇ ਹਾਂ ਅਤੇ ਰੌਲਾ-ਰੱਪਾ ਅਸੀਂ ਇਹੀ ਕਰਦੇ ਹਾਂ ਕਿ ਅਸੀਂ ਨਿਰੰਕਾਰ ਨੂੰ ਮਿਲਣਾ ਚਾਹੁੰਦੇ ਹਾਂ।

ਛੋਟੀ-ਛੋਟੀ ਚੀਜ਼ ਦਾ ਮੁੱਲ ਤਾਰਨਾ ਪੈਂਦਾ ਹੈ। ਪ੍ਰਮਾਤਮਾ ਨੂੰ ਮਿਲਣਾ ਹੈ ਤਾਂ ਮੁੱਲ ਤਾਰਨਾ ਪਵੇਗਾ। ਸਤਿਗੁਰੂ ਕੋਲੋਂ ਪੁੱਛੋ ਕੀ ਮੁੱਲ ਹੈ ? ਸਤਿਗੁਰੂ ਕਹਿੰਦੇ ਹਨ-

*ਕੰਚਨ ਸਿਉ ਪਾਈਐ ਨਹੀ ਤੋਲਿ॥*
*ਮਨੁ ਦੇ ਰਾਮੁ ਲੀਆ ਹੈ ਮੋਲਿ॥ ੧॥*

(ਅੰਗ ੩੨੭)

ਗੁਰੂ ਨੇ ਸਾਡੇ ਸਨਮੁਖ ਇਕ ਗੱਲ ਕਹੀ ਹੈ ਕਿ ਜੇ ਤੂੰ ਉਸ ਨੂੰ ਮਿਲਣਾ ਚਾਹੁੰਦਾ ਹੈਂ ਤਾਂ ਤੇਰੇ ਲਈ ਇਕ ਕੰਡੀਸ਼ਨ ਹੈ-

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥*
*ਸਿਰੁ ਦੀਜੈ ਕਾਣਿ ਨ ਕੀਜੈ॥*

(ਅੰਗ ੧੪੧੨)

ਅਸੀਂ ਕੁਝ ਹੋਰ ਸਮਝ ਬੈਠੇ। ਜਿਸ ਨੂੰ ਅਸੀਂ ਸਿਰ ਕਹਿੰਦੇ ਹਾਂ, ਇਹ ਹਥੇਲੀ 'ਤੇ ਰੱਖ ਕੇ ਜਾਣਾ ਪਵੇਗਾ। ਇਕ ਗੱਲ ਯਾਦ ਰੱਖਿਉ ਕਿ ਗੁਰੂ ਨੇ ਤੁਹਾਡੇ ਇਸ ਸਿਰ ਤੋਂ ਕੁਝ ਨਹੀਂ ਲੈਣਾ। ਗੁਰੂ ਤਾਂ ਕਹਿੰਦਾ ਹੈ ਕਿ ਜੇ ਤੂੰ ਮੇਰੇ ਕੋਲ ਆਉਣਾ ਹੈ ਤਾਂ ਸਭ ਤੋਂ ਪਹਿਲਾਂ ਸੋਚ ਕਿ ਤੇਰੇ ਸਿਰ ਵਿਚ ਕੀ ਹੈ ? ਸਿਰ ਵਿਚ ਤੁਹਾਡੇ ਵਿਚਾਰ ਵੱਸਦੇ ਹਨ। ਵਿਚਾਰ ਇਕ ਵਿਅਕਤੀ ਦੇ ਇਕੋ ਜਿਹੇ ਨਹੀਂ। ਵਿਚਾਰਾਂ ਵਿਚ ਭੇਦ ਹੈ। ਕਿਸੇ ਦੇ ਚੋਰੀ ਦੇ ਵਿਚਾਰ ਹਨ। ਕੋਈ ਸ਼ਰਾਬੀ-ਕਬਾਬੀ ਹੈ। ਕੋਈ ਝੂਠਾ ਹੈ। ਕੋਈ ਨਿੰਦਕ ਹੈ। ਕੋਈ ਧਨ ਕਮਾਉਣ ਦੇ ਪਿੱਛੇ ਪਿਆ ਹੋਇਆ ਹੈ। ਕੋਈ ਸੁੱਖ ਚਾਹੁੰਦਾ ਹੈ। ਇਸ ਵਿਚ ਜਿੰਨੇ ਵਿਚਾਰ ਹਨ, ਤੁਸੀਂ ਕਦੀ ਇਹ ਗੱਲ ਨਹੀਂ ਕਹੀ ਕਿ ਇਹ ਵਿਚਾਰ ਮੇਰੇ ਨਹੀਂ, ਇਹ ਵਿਚਾਰ ਗੁਰੂ ਦੇ ਹਨ। ਤੁਸੀਂ ਇਹੀ ਕਹਿੰਦੇ ਹੋ ਕਿ ਇਹ ਵਿਚਾਰ ਮੇਰੇ ਹਨ। ਹੁਣ ਗੁਰੂ ਕੋਲ ਆਉਣਾ ਹੈ ਤਾਂ ਤੁਹਾਡੇ ਵਿਚਾਰ ਇਥੇ ਆ ਕੇ ਕੰਮ ਨਹੀਂ ਦੇ ਸਕਦੇ, ਕਿਉਂਕਿ ਤੁਸੀਂ ਪ੍ਰਮਾਤਮਾ ਨੂੰ ਮਿਲਣਾ ਚਾਹੁੰਦੇ ਹੋ। ਜੇ ਗੁਰੂ ਕੋਲ ਇਹ ਇੱਛਾ ਲੈ ਕੇ ਆਏ ਹੋ ਕਿ ਮੈਂ ਨਿਰੰਕਾਰ ਨੂੰ ਮਿਲਣਾ ਹੈ ਤਾਂ ਫਿਰ ਤੁਹਾਡੇ ਵਿਚਾਰਾਂ ਨਾਲ ਤੁਸੀਂ ਨਹੀਂ ਮਿਲ ਸਕੋਗੇ, ਕਿਉਂਕਿ ਤੁਹਾਡੇ ਵਿਚਾਰਾਂ ਵਿਚ ਬਹੁਤ ਕੁਝ ਅਜਿਹਾ ਹੈ ਜਿਸ ਨੂੰ ਗੁਰੂ ਕੰਡੈਮ ਕਰ ਦਿੰਦਾ ਹੈ। ਆਪਣੇ ਵਿਚਾਰਾਂ ਨਾਲ ਮਨੁੱਖ ਸ਼ਰਾਬ ਪੀ ਸਕਦਾ ਹੈ, ਪਰ ਗੁਰੂ ਦੇ ਵਿਚਾਰਾਂ ਨਾਲ ਨਹੀਂ ਪੀ ਸਕਦਾ। ਆਪਣੇ ਵਿਚਾਰਾਂ ਨਾਲ ਨਿੰਦਾ ਵੀ ਕਰ ਸਕਦਾ ਹੈ, ਪਰ

ਆਉਂਦੀ ਹੈ। ਇਕ ਸਾਨੂੰ ਸਿਧਾਂਤ ਸਮਝਾਉਂਦਾ ਹੈ। ਇਕ ਸਾਨੂੰ ਸਮੇਂ ਦੇ ਰਹਿਬਰ ਜਿਹੜੇ ਕਿਸੇ ਮਾਰਗ 'ਤੇ ਚੱਲ ਕੇ ਪਹੁੰਚ ਗਏ, ਉਹ ਸਾਨੂੰ ਸਮਝਾਉਂਦੇ ਹਨ।

ਅਸੀਂ ਇਤਿਹਾਸ ਪੜ੍ਹਦੇ ਹਾਂ, ਤਾਂ ਤੁਹਾਡੇ ਕੋਲੋਂ ਮੈ ਪੁੱਛਾਂ ਕਿ ਗੁਰੂ ਗੋਬਿੰਦ ਸਿੰਘ ਜੀ ਕਿਸੇ ਅੱਗੇ ਕਦੀ ਝੁਕੇ ? ਤੁਸੀਂ ਕਹੋਗੇ, ਨਹੀਂ। ਪਰ ਕਦੀ ਤੁਸੀਂ ਸੋਚਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਨੂੰ ਜਦੋਂ ਪਾਤਿਸ਼ਾਹ ਨੇ ਗੱਦੀ ਦਿੱਤੀ ਤਾਂ ਗੁਰੂ ਗੋਬਿੰਦ ਸਿੰਘ ਪਾਤਿਸ਼ਾਹ ਨੇ ਉਦੋਂ ਮੱਥਾ ਟੇਕਿਆ ਸੀ ਕਿ ਨਹੀਂ ? ਜਿਸ ਅੱਗੇ ਗੁਰੂ ਗੋਬਿੰਦ ਸਿੰਘ ਜੀ ਝੁੱਕ ਜਾਣ, ਜਿਸ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਗੋਬਿੰਦ ਸਿੰਘ ਜੀ ਨਮਸਕਾਰ ਕਰਨ, ਫਿਰ ਸਾਨੂੰ ਵਿਚਾਰਨਾ ਪਵੇਗਾ ਕਿ ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨਮਸਕਾਰ ਕਰਦੇ ਹਨ, ਉਸ ਦੇ ਵਿਚ ਕੋਈ ਸ਼ਕਤੀ ਹੋਵੇਗੀ ਤਾਂ ਹੀ ਗੁਰੂ ਗੋਬਿੰਦ ਸਿੰਘ ਜੀ ਨਮਸਕਾਰ ਕਰਦੇ ਹਨ। ਐਵੇਂ ਤਾਂ ਗੁਰੂ ਗੋਬਿੰਦ ਸਿੰਘ ਜੀ ਨਮਸਕਾਰ ਕਰਨ ਵਾਲੇ ਨਹੀਂ। ਜਿਸ ਅੱਗੇ ਗੁਰੂ ਸਿਜਦਾ ਕਰਦਾ ਹੈ, ਉਸ ਦੇ ਵਿਚ ਕੋਈ ਸ਼ਕਤੀ ਹੋਵੇਗੀ ਹੀ।

ਅਸੀਂ ਇਸ ਬਾਣੀ ਦੀ ਸ਼ਕਤੀ ਨੂੰ ਨਹੀਂ ਜਾਣਿਆ। ਅਸੀਂ ਇਸ ਬਾਣੀ ਨੂੰ ਸਮਝਿਆ ਵੀ ਨਹੀਂ। ਜਿਸ ਦੀ ਕੀਮਤ ਹੀਰੇ ਜਵਾਹਰਾਤ ਨਹੀਂ, ਜਿਸ ਦੀ ਕੀਮਤ ਦੁਨੀਆਂ ਦੀ ਕੋਈ ਕੀਮਤੀ ਤੋਂ ਕੀਮਤੀ ਵਸਤੂ ਨਹੀਂ, ਇਹ ਬਾਣੀ ਉਹ ਹੈ। ਇਸ ਬਾਣੀ ਵਿਚ ਗਿਆਨ ਹੈ। ਇਸ ਬਾਣੀ ਵਿਚ–

*ਉਤਮ ਸਲੋਕ ਸਾਧ ਕੇ ਬਚਨ॥*

(ਸੁਖਮਨੀ ਸਾਹਿਬ)

ਹਨ। ਇਸ ਬਾਣੀ ਵਿਚ–

*ਲੋਗੁ ਜਾਨੈ ਇਹੁ ਗੀਤੁ ਹੈ ਇਹ ਤਉ ਬ੍ਰਹਮ ਬੀਚਾਰ॥*

(ਅੰਗ ੩੩੫)

ਪਰ ਮੈਂ ਜਦੋਂ ਆਪਣੇ ਵੱਲ ਦੇਖਦਾ ਹਾਂ ਤਾਂ ਸੈਂਕੜੇ ਸਾਲ ਬੀਤ ਗਏ ਹਨ, ਪਰ ਅਸੀਂ ਇਸ ਬਾਣੀ ਤੱਕ ਨਹੀਂ ਪਹੁੰਚ ਪਾਏ। ਇਹ ਨਹੀਂ ਕਿ ਅਸੀਂ ਮੱਥਾ ਨਹੀਂ ਟੇਕਿਆ, ਇਸ ਬਾਣੀ ਨੂੰ ਗੁਰੂ ਨਹੀਂ ਜਾਣਿਆ। ਅਸੀਂ ਮੰਨਦੇ ਰਹੇ ਹਾਂ। ਚੜ੍ਹਾਵੇ ਚੜ੍ਹਾਉਂਦੇ ਰਹੇ ਹਾਂ। ਅਰਦਾਸਾਂ ਕਰਦੇ ਰਹੇ ਹਾਂ। ਕਾਰਜਾਂ ਦੀ ਪੂਰਤੀ ਵੀ ਹੁੰਦੀ ਰਹੀ ਹੈ। ਸੁਣਦੇ ਰਹੇ, ਗਾਉਂਦੇ ਵੀ ਰਹੇ ਪਰ ਇਸ ਬਾਣੀ ਤੱਕ ਪਹੁੰਚ ਨਹੀਂ ਪਾਏ। ਯਾਦ ਰੱਖਿਉ, ਸੁਣ ਲੈਣਾ, ਗਾ ਲੈਣਾ, ਇਹ ਵੱਖਰੀਆਂ ਗੱਲਾਂ ਹਨ। ਪਰ ਅੰਦਰੋਂ ਬਾਣੀ ਤੱਕ ਪਹੁੰਚ ਜਾਣਾ, ਇਹ ਗੱਲ ਵੱਖਰੀ ਹੈ। ਜਿਸ ਨਾਲ ਤੁਹਾਡੀ ਸੁਰਤ ਉੱਚੀ ਹੋ ਜਾਏ, ਜਿਸ ਨਾਲ ਤੁਹਾਡੇ ਜੀਵਨ ਵਿਚ ਸੱਚ ਆ ਜਾਏ, ਜਿਸ ਨਾਲ ਸੰਤੋਖ ਆ ਜਾਏ, ਦਇਆ ਆ ਜਾਏ, ਧਰਮ ਆ ਜਾਏ, ਜਿਸ ਨਾਲ ਤੁਹਾਡੇ ਅੰਦਰ ਰਾਗ ਪੈਦਾ ਹੋ ਜਾਏ, ਪ੍ਰੇਮ ਪੈਦਾ ਹੋ ਜਾਏ, ਜਿਸ ਨਾਲ ਤੁਹਾਡੇ ਅੰਦਰੋਂ

ਈਰਖਾ-ਦਵੈਸ਼-ਲੋਭ-ਮੋਹ ਦੂਰ ਹੋ ਜਾਣ, ਤਾਂ ਹੀ ਤੁਸੀਂ ਇਸ ਬਾਣੀ ਨੂੰ ਪੜ੍ਹਿਆ ਸਮਝੋ, ਨਹੀਂ ਤਾਂ ਗੁਰਬਾਣੀ ਕਹਿੰਦੀ ਹੈ—

*ਸੇਵਕ ਸਿਖ ਪੂਜਣ ਸਭਿ ਆਵਹਿ ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥*
*ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ*
*ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥ ੧॥*

(ਅੰਗ ੬੬੯)

ਗਾਉਂਦੇ ਸਾਰੇ ਹਨ, ਪਰ ਆਗਿਆ ਸਾਰੇ ਨਹੀਂ ਮੰਨਦੇ। ਗੱਲ ਤਾਂ ਉਦੋਂ ਬਣੇਗੀ ਜਦੋਂ ਆਗਿਆ ਮੰਨ ਲਈ। ਜੇ ਗੁਰੂ ਨੇ ਕਿਹਾ ਹੈ ਕਿ ਨਿੰਦਿਆ ਨਹੀਂ ਕਰਨੀ ਤਾਂ ਸਿੱਖ ਛੱਡ ਦੇਵੇ। ਜੇ ਗੁਰੂ ਨੇ ਕਿਹਾ ਹੈ ਕਿ ਝੂਠ ਨਹੀਂ ਬੋਲਣਾ ਤਾਂ ਸਿੱਖ ਛੱਡ ਦੇਵੇ। ਜੇ ਗੁਰੂ ਨੇ ਕਿਹਾ ਹੈ ਕਿ ਮਿਲ ਬੈਠਣਾ ਹੈ ਤਾਂ ਸਿੱਖ ਮਿਲ ਬੈਠੇ। ਜੇ ਗੁਰੂ ਨੇ ਕਿਹਾ ਹੈ ਕਿ ਭਾਈ, ਤੂੰ ਸਤਿਗੁਰੂ ਅੱਗੇ ਆਪਣਾ ਆਪ ਵੇਚਣਾ ਹੈ ਤਾਂ ਫਿਰ ਇਹ ਜੀਵਨ ਦਾ ਕੋਈ ਵੀ ਕੰਮ ਕਰੇ ਤਾਂ ਗੁਰਮਤਿ ਤੋਂ ਬਾਹਰ ਜਾ ਕੇ ਨਾ ਕਰੇ, ਗੁਰਮਤਿ ਦੇ ਦਾਇਰੇ ਵਿਚ ਰਹਿ ਕੇ ਕਰੇ। ਫਿਰ ਤਾਂ ਇਸ ਨੇ ਗੁਰੂ ਦੀ ਆਗਿਆ ਨੂੰ ਮੰਨ ਲਿਆ। ਫਿਰ ਇਸ ਨੂੰ ਸੁੱਖ ਮਿਲੇਗਾ। ਜੇ ਗੁਰਮਤਿ ਦੇ ਦਾਇਰੇ ਨੂੰ ਟੱਪ ਗਿਆ, ਅੱਗੇ ਲੰਘ ਗਿਆ ਤਾਂ ਫਿਰ ਯਾਦ ਰੱਖਿਉ, ਇਹ ਸੁੱਖ ਨਹੀਂ ਪਾਏਗਾ।

ਇਸ ਪਾਵਨ ਬਾਣੀ ਨੂੰ ਸਾਨੂੰ ਸਮਝਣਾ ਪਵੇਗਾ। ਇਸ ਬਾਣੀ ਵਿਚ ਬਹੁਤ ਕੁਝ ਹੈ। ਜਿੱਥੇ ਵਿਗਿਆਨ ਪਹੁੰਚੇਗਾ, ਉਥੇ ਜੇਕਰ ਤੁਸੀਂ ਬਾਣੀ ਖੋਜੋਗੇ ਤਾਂ ਉਸ ਤੋਂ ਹੋਰ ਅੱਗੇ ਹੋਵੇਗੀ। ਜੋ ਕੁਝ ਵਿਗਿਆਨ ਨੇ ਦੱਸ-ਵੀਹ ਸਾਲ ਪਹਿਲਾਂ ਦੱਸਿਆ ਹੈ, ਗੁਰਬਾਣੀ ਨੇ ਸੈਂਕੜੇ ਸਾਲ ਪਹਿਲਾਂ ਕਹਿ ਦਿੱਤਾ ਹੈ। ਬਾਣੀ ਵਿਚ ਸੱਚ ਹੈ। ਸੱਚ ਰੂਪੀ ਬਾਣੀ ਨੂੰ ਪੜ੍ਹਨ ਨਾਲ ਜੇ ਸਾਡੇ ਅੰਦਰ ਸੱਚ ਨਾ ਆਇਆ ਤਾਂ ਯਾਦ ਰੱਖਿਉ, ਅਸੀਂ ਬਾਣੀ ਪੜ੍ਹੀ ਹੀ ਨਹੀਂ। ਇਸ ਨੂੰ ਪੜ੍ਹ ਕੇ ਜੇ ਸਾਡੇ ਅੰਦਰ ਸੰਤੋਖ ਨਾ ਆਇਆ ਤਾਂ ਯਾਦ ਰੱਖਿਉ, ਅਸੀਂ ਇਸ ਬਾਣੀ ਨੂੰ ਪੜ੍ਹਿਆ ਹੀ ਨਹੀਂ। ਇਸ ਬਾਣੀ ਨੂੰ ਪੜ੍ਹ ਕੇ ਸਾਡੇ ਅੰਦਰ ਦਇਆ ਤੇ ਧਰਮ ਨਾ ਆਵੇ ਤਾਂ ਅਸੀਂ ਇਸ ਬਾਣੀ ਨੂੰ ਵਿਚਾਰਿਆ ਹੀ ਨਹੀਂ।

ਬਾਣੀ ਵਿਚ ਭਗਤਾਂ ਨੇ ਕਿਸੇ ਦੂਜੇ ਦੇਸ਼ ਦੀ ਗੱਲ ਕੀਤੀ ਹੈ। ਰਵਿਦਾਸ ਜੀ ਦੇ ਬਚਨ ਹਨ-

*ਬੇਗਮ ਪੁਰਾ ਸਹਰ ਕੋ ਨਾਉ॥*

(ਅੰਗ ੩੪੫)

ਤੁਹਾਨੂੰ ਪੁੱਛਿਆ ਜਾਏ ਕਿ ਕਿੱਥੇ ਹੈ ਬੇਗਮਪੁਰਾ ? ਤਾਂ ਅਸੀਂ ਹਮੇਸ਼ਾ ਗ਼ਮ ਵਿਚ ਰਹਿਣ ਵਾਲੇ ਲੋਕ ਹਾਂ। ਜੇ ਚਾਰ ਪੈਸਿਆਂ ਦਾ ਘਾਟਾ ਪੈ ਗਿਆ ਤਾਂ ਗ਼ਮ। ਜੇ ਨੌਕਰੀ ਛੁੱਟ ਗਈ ਤਾਂ ਗ਼ਮ। ਜੇ ਕੋਈ ਪਰਿਵਾਰ ਵਿਚੋਂ ਮੈਂਬਰ ਚਲਾ ਗਿਆ ਤਾਂ ਗ਼ਮ ਵਿਚ। ਜੇ ਕਦੀ ਬੁਖ਼ਾਰ ਹੋ ਗਿਆ ਤਾਂ ਗ਼ਮ ਵਿਚ। ਜੇ ਕੋਈ ਰੋਗ ਆ ਗਿਆ ਤਾਂ ਗ਼ਮ ਵਿਚ। ਬਾਣੀ ਨੇ ਦੱਸਿਆ ਹੈ ਕਿ ਬੇਗਮਪੁਰਾ

ਕਿਸ ਨੂੰ ਕਹਿੰਦੇ ਹਨ ? ਰਵਿਦਾਸ ਮਹਾਰਾਜ ਕਹਿਣ ਲੱਗੇ-

*ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥*
*ਖਉਫੁ ਨ ਖਤਾ ਨ ਤਰਸੁ ਜਵਾਲੁ॥ ੧॥*
*ਅਬ ਮੋਹਿ ਖੂਬ ਵਤਨ ਗਹ ਪਾਈ॥*
*ਊਹਾਂ ਖੈਰਿ ਸਦਾ ਮੇਰੇ ਭਾਈ॥ ੧॥ ਰਹਾਉ॥*
*ਕਾਇਮੁ ਦਾਇਮੁ ਸਦਾ ਪਾਤਿਸਾਹੀ॥*
*ਦੋਮ ਨ ਸੇਮ ਏਕ ਸੋ ਆਹੀ॥*
*ਆਬਾਦਾਨੁ ਸਦਾ ਮਸਹੂਰ॥*
*ਊਹਾਂ ਗਨੀ ਬਸਹਿ ਮਾਮੂਰ॥੨॥*

ਕਹਿਣ ਲੱਗੇ, ਉਥੇ ਨਾਮ ਦੇ ਧਨੀ ਲੋਕ ਵੱਸਦੇ ਹਨ। ਉਸ ਸ਼ਹਿਰ ਵਿਚ ਬੜੀ ਰੌਣਕ ਹੈ—

*ਤਿਉ ਤਿਉ ਸੈਲ ਕਰਹਿ ਜਿਉ ਭਾਵੈ॥*
*ਮਹਰਮ ਮਹਲ ਨ ਕੋ ਅਟਕਾਵੈ॥*
*ਕਹਿ ਰਵਿਦਾਸ ਖਲਾਸ ਚਮਾਰਾ॥*
*ਜੋ ਹਮ ਸਹਿਰੀ ਸੁ ਮੀਤੁ ਹਮਾਰਾ॥ ੩॥*

(ਅੰਗ ੩੪੫)

ਅਸੀਂ ਸਾਰੇ ਇਸ ਬਾਣੀ ਦੇ ਪੈਰੋਕਾਰ ਅਖਵਾਉਣ ਵਾਲੇ ਲੋਕ ਇਕ ਦੂਸਰੇ ਦੇ ਮਿੱਤਰ ਨਹੀਂ ਬਣੇ। ਕਿਉਂਕਿ ਅਸੀਂ ਬੇਗਮਪੁਰੇ ਪਹੁੰਚੇ ਨਹੀਂ। ਜਦੋਂ ਅੰਦਰੋਂ ਹਉਮੈ ਚਲੀ ਗਈ, ਉਦੋਂ ਮਾਲਕ ਵਿਚ ਸਮਾਈ ਹੋ ਜਾਵੇਗੀ। ਫਿਰ ਨਹੀਂ ਕਹੇਗਾ ਕਿ ਮੈਂ ਚੰਗਾ ਹਾਂ। ਫਿਰ ਤਾਂ ਕਹੇਗਾ-

*ਹਮ ਨਹੀ ਚੰਗੇ ਬੁਰਾ ਨਹੀ ਕੋਇ॥*
*ਪ੍ਰਣਵਤਿ ਨਾਨਕੁ ਤਾਰੇ ਸੋਇ॥*

(ਅੰਗ ੭੨੮)

ਜਿੰਨੀ ਦੇਰ ਕਹਿੰਦਾ ਹੈ ਮੈਂ ਚੰਗਾ ਹਾਂ, ਗੁਰਬਾਣੀ ਤਾਂ ਚੰਗਾ ਨਹੀਂ ਮੰਨਦੀ। ਗੁਰਬਾਣੀ ਤਾਂ ਕਹਿੰਦੀ ਹੈ-

*ਆਪਸ ਕਉ ਜੋ ਭਲਾ ਕਹਾਵੈ॥*
*ਤਿਸਹਿ ਭਲਾਈ ਨਿਕਟਿ ਨ ਆਵੈ॥*

(ਅੰਗ ੨੭੮)

ਫਿਰ ਦੂਜੇ ਪਾਸੇ ਕਹਿੰਦੇ ਹਨ–

*ਆਪਸ ਕਉ ਜੋ ਜਾਣੈ ਨੀਚਾ॥*
*ਸੋਊ ਗਨੀਐ ਸਭ ਤੇ ਊਚਾ॥*
*ਜਾ ਕਾ ਮਨੁ ਹੋਇ ਸਗਲ ਕੀ ਰੀਨਾ॥*
*ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ॥*
*ਮਨ ਅਪੁਨੇ ਤੇ ਬੁਰਾ ਮਿਟਾਨਾ॥*
*ਪੇਖੈ ਸਗਲ ਸ੍ਰਿਸਟਿ ਸਾਜਨਾ॥*

ਯਾਦ ਰੱਖਿਉ, ਜਦੋਂ ਮਨ ਦਾ ਸ਼ੀਸ਼ਾ ਸਾਫ਼ ਹੋ ਜਾਏਗਾ, ਮਨ ਤੋਂ ਬੁਰਾ ਮਿੱਟ ਜਾਏਗਾ, ਫਿਰ ਹੀ ਸਾਰੀ ਸ੍ਰਿਸ਼ਟੀ ਸੱਜਣ ਦਿੱਸੇਗੀ।

*ਸੂਖ ਦੂਖ ਜਨ ਸਮ ਦ੍ਰਿਸਟੇਤਾ॥*
*ਨਾਨਕ ਪਾਪ ਪੁੰਨ ਨਹੀ ਲੇਪਾ॥*

(ਅੰਗ ੨੬੬)

ਉਹ ਪਾਪ ਤੇ ਪੁੰਨ ਦੋਨਾਂ ਤੋਂ ਪਰ੍ਹੇ ਹੋ ਜਾਏਗਾ। ਪਵਿੱਤਰ ਬਾਣੀ ਜਿਸ ਨੂੰ ਅਸੀਂ ਪੜ੍ਹਨਾ ਹੈ, ਇਹ ਸਾਡੇ ਲੈਵਲ ਦੀ ਨਹੀਂ।

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*

(ਅੰਗ ੭੨੨)

ਗੁਰੂ ਕਹਿੰਦਾ ਹੈ ਕਿ ਖਸਮ ਕੀ ਬਾਣੀ ਹੈ। ਇਹ–

*ਧੁਰ ਕੀ ਬਾਣੀ ਆਈ॥*
*ਤਿਨਿ ਸਗਲੀ ਚਿੰਤ ਮਿਟਾਈ॥*

(ਅੰਗ ੬੨੮)

ਪਿਆਰਿਉ ! ਇਕ ਗੱਲ ਹਮੇਸ਼ਾ ਯਾਦ ਰੱਖਿਉ, ਇਸ ਧੁਰ ਕੀ ਬਾਣੀ ਤੱਕ ਪਹੁੰਚਣ ਲਈ ਕਿਉਂਕਿ ਬਾਣੀ ਨਿਰਮਲ ਹੈ ਸਾਨੂੰ ਵੀ ਆਪਣਾ ਆਪ ਨਿਰਮਲ ਕਰਨਾ ਪਵੇਗਾ–

*ਨਿਰਮਲ ਨਿਰਮਲ ਨਿਰਮਲ ਤੇਰੀ ਬਾਣੀ॥*
*ਘਟਿ ਘਟਿ ਸੁਨੀ ਸ੍ਰਵਨ ਬਖ੍ਯ਼ਾਣੀ॥*
*ਪਵਿਤ੍ਰ ਪਵਿਤ੍ਰ ਪਵਿਤ੍ਰ ਪੁਨੀਤ॥*
*ਨਾਮ ਜਪੈ ਨਾਨਕ ਮਨਿ ਪ੍ਰੀਤਿ॥*

(ਅੰਗ ੨੭੯)

ਇਹ ਬਾਣੀ ਨਿਰਮਲ ਹੈ ਤੇ ਜਦੋਂ ਕੋਈ ਇਸ ਬਾਣੀ ਨੂੰ ਪੜ੍ਹਦਾ ਹੈ ਤਾਂ ਫਿਰ ਉਸ ਵਿਚ

ਵੀ ਮੈਲ ਨਹੀਂ ਰਹਿੰਦੀ–

*ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥*

(ਅੰਗ ੫੫੮)

*ਭਰੀਐ ਮਤਿ ਪਾਪਾ ਕੈ ਸੰਗਿ॥*
*ਓਹੁ ਧੋਪੈ ਨਾਵੈ ਕੈ ਰੰਗਿ॥*

(ਅੰਗ ੪)

ਜਦੋਂ ਇਸ ਬਾਣੀ ਨਾਲ ਅੰਦਰੋਂ ਸਾਂਝ ਪਾਵੋਗੇ ਫਿਰ ਉਸ ਵਿਅਕਤੀ ਦੇ ਅੰਦਰ ਨਾਮ ਦੀ ਰੌ ਚੱਲ ਪਵੇਗੀ। ਉਸ ਦੀ ਰਸਨਾ 'ਤੇ ਰਾਮ ਆ ਜਾਵੇਗਾ। ਉਸਨੂੰ ਫਿਰ–

*ਸਾਸਿ ਸਾਸਿ ਸਿਮਰਹੁ ਗੋਬਿੰਦ॥*

(ਅੰਗ ੨੯੫)

ਦੀ ਅਵਸਥਾ ਪ੍ਰਾਪਤ ਹੋ ਜਾਵੇਗੀ। ਉਸ ਦੇ ਅੰਦਰੋਂ ਨਾਮ ਪ੍ਰਗਟ ਹੋ ਜਾਵੇਗਾ। ਪ੍ਰਮਾਤਮਾ ਹੈ ਤਾਂ ਤੁਹਾਡੇ ਅੰਦਰ ਪਰ ਪ੍ਰਗਟ ਨਹੀਂ। ਉਹ ਤੁਹਾਡੇ ਅੰਦਰ ਨਾ ਹੋਵੇ ਤਾਂ ਤੁਸੀਂ ਬੋਲ ਨਹੀਂ ਸਕਦੇ। ਉਹ ਤੁਹਾਡੇ ਅੰਦਰ ਨਾ ਹੋਵੇ, ਤਾਂ ਤੁਸੀਂ ਦੇਖ ਨਹੀਂ ਸਕਦੇ। ਉਹ ਤੁਹਾਡੇ ਅੰਦਰ ਨਾ ਹੋਵੇ ਤਾਂ ਤੁਸੀਂ ਸੁਣ ਨਹੀਂ ਸਕਦੇ। ਨਿਰੰਕਾਰ ਦਾ ਮਤਲਬ ਹੈ ਜਿਸ ਦਾ ਕੋਈ ਆਕਾਰ ਨਹੀਂ।

*ਤੇਰਾ ਰੂਪੁ ਨ ਜਾਈ ਲਖਿਆ ਕਿਉ ਤੁਝਹਿ ਧਿਆਵਹੀ॥*
*ਤੂ ਸਭ ਮਹਿ ਵਰਤਹਿ ਆਪਿ ਕੁਦਰਤਿ ਦੇਖਾਵਹੀ॥*

(ਅੰਗ ੧੦੯੫)

ਪ੍ਰਗਟ ਹੈ ਤੁਹਾਡੇ ਅੰਦਰ ਪਰ ਅਫ਼ਸੋਸ ! ਤੁਸੀਂ ਕਦੇ ਸੋਚਿਆ ਨਹੀਂ। ਤੁਹਾਡੀਆਂ ਅੱਖਾਂ ਹਨ। ਅੱਖ ਦਾ ਬਕਾਇਦਾ ਆਕਾਰ ਹੈ, ਪਰ ਜਿਸ ਰੌਸ਼ਨੀ ਨਾਲ ਤੁਸੀਂ ਦੇਖ ਰਹੇ ਹੋ ਉਸ ਦਾ ਕੀ ਆਕਾਰ ਹੈ ? ਤੁਹਾਡੀ ਰਸਨਾ ਦਾ ਆਕਾਰ ਤਾਂ ਹੈ ਪਰ ਤੁਹਾਡੇ ਕਹੇ ਹੋਏ ਸ਼ਬਦਾਂ ਦਾ ਆਕਾਰ ਕੀ ਹੈ ? ਨਿਰਾਕਾਰ ਹਨ ਸ਼ਬਦ। ਇਸ ਕਰਕੇ ਤੁਸੀਂ ਸ਼ਬਦ ਨੂੰ ਗੁਰੂ ਕਿਹਾ ਹੈ। ਤੁਸੀਂ ਧਨ ਲਈ ਫ਼ਿਕਰਮੰਦ ਹੋ ਸਕਦੇ ਹੋ, ਪੁੱਤਰ ਲਈ ਫ਼ਿਕਰਮੰਦ ਹੋ ਸਕਦੇ ਹੋ ਪਰ ਕਿੰਨਾ ਅਫ਼ਸੋਸ ਹੈ ਕਿ ਤੁਸੀਂ ਆਪਣੇ ਆਪ ਲਈ ਫ਼ਿਕਰਮੰਦ ਨਹੀਂ। ਸਰੀਰ ਤੁਸੀਂ ਨਹੀਂ ਹੋ। ਸਰੀਰ ਤੋਂ ਅੱਗੇ ਤੁਸੀਂ ਕੁਝ ਹੋ। ਕਦੀ ਕਦੀ ਤੁਹਾਨੂੰ ਇਸ ਦੀ ਮਲਕੀਅਤ ਯਾਦ ਆਉਂਦੀ ਹੈ। ਜਦੋਂ ਤੁਸੀਂ ਕਦੇ ਥੱਕ ਜਾਉ ਤਾਂ ਤੁਸੀਂ ਕਹਿੰਦੇ ਹੋ ਕਿ ਅੱਜ ਮੇਰਾ ਸਾਰਾ ਸਰੀਰ ਥੱਕ ਗਿਆ ਹੈ। ਸਰੀਰ ਮੇਰਾ ਹੈ, ਪਰ ਮੈਂ ਸਰੀਰ ਨਹੀਂ। ਫਿਰ ਮੈਂ ਕੌਣ ਹਾਂ ? ਸਾਨੂੰ ਸ਼ਬਦ ਦਾ ਗਿਆਨ ਨਹੀਂ। ਸਾਨੂੰ ਸੁਰਤ ਦਾ ਗਿਆਨ ਨਹੀਂ। ਸਾਨੂੰ ਸਿਮਰਨ ਦਾ ਪਤਾ ਨਹੀਂ। ਸਾਨੂੰ ਅੰਮ੍ਰਿਤ ਦਾ ਪਤਾ ਨਹੀਂ। ਪਰ ਸਾਡੇ ਦਾਅਵੇ ਬਹੁਤ ਹਨ ਕਿ ਅਸੀਂ ਜਾਣਦੇ ਹਾਂ। ਅਸੀਂ ਕੁਝ ਨਹੀਂ ਜਾਣਦੇ, ਪਰ ਅਸੀਂ ਮੰਨਣ

ਲਈ ਤਿਆਰ ਨਹੀਂ। ਗੁਰੂ ਕੋਲ ਜਾ, ਫਿਰ ਮੰਨ ਜਾਏਂਗਾ। ਕਿਉਂਕਿ ਗੁਰੂ ਦੱਸੇਗਾ-

*ਭ੍ਰਮ ਕੇ ਪਰਦੇ ਸਤਿਗੁਰ ਖੋਲ੍ਹੇ॥*

(ਅੰਗ ੩੮੫)

*ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ॥*
*ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ॥*

(ਅੰਗ ੧੩੯੯)

ਗੁਰੂ ਤੋਂ ਬਿਨਾਂ ਤੈਨੂੰ ਕੋਈ ਪ੍ਰਾਪਤੀ ਨਹੀਂ। ਇਹ ਸਾਰੀਆਂ ਗੱਲਾਂ ਗੁਰੂ ਤੋਂ ਮਿਲਦੀਆਂ ਹਨ। ਇਸ ਕਰਕੇ ਆਉ ਗੁਰੂ ਕੋਲ, ਸੁਣੋ ਗੁਰੂ ਨੂੰ, ਸਮਝੋ ਗੁਰੂ ਦੀ ਗੱਲ ਤੇ ਫਿਰ ਇਕ ਦਿਨ ਅਜਿਹਾ ਆਵੇਗਾ-

*ਗੁਰੂ ਗੁਰੂ ਗੁਰੁ ਕਰਿ ਮਨ ਮੋਰ॥*
*ਗੁਰੂ ਬਿਨਾ ਮੈ ਨਾਹੀ ਹੋਰ॥*

(ਅੰਗ ੮੬੪)

ਇਕ ਦਿਨ ਆਵੇਗਾ ਜਦੋਂ ਗੁਰੂ ਸੰਸਾਰ ਤੋਂ ਪਾਰ ਕਰ ਦੇਵੇਗਾ। ਫਿਰ-

*ਅਬ ਤਉ ਜਾਏ ਚੜੇ ਸਿੰਘਾਸਣ ਮਿਲੇ ਹੈ ਸਾਰੰਗ ਪਾਣੀ।*
*ਰਾਮ ਕਬੀਰਾ ਏਕ ਭਏ ਹੈਂ ਕੋਇ ਨ ਸਕੈ ਪਛਾਨੀ।*



# ਕਹੀਅਤ ਆਨ ਅਚਰੀਅਤ ਆਨ

ਬੰਦੇ ਦੇ ਜੀਵਨ ਵੱਲ ਜਦੋਂ ਅਸੀਂ ਨਜ਼ਰ ਮਾਰਦੇ ਹਾਂ ਤਾਂ ਹਰ ਬੰਦਾ ਸਾਨੂੰ ਆਪਣੇ ਜੀਵਨ ਵਿਚ ਕੁਝ ਕਰਦਾ ਨਜ਼ਰ ਆਉਂਦਾ ਹੈ। ਦੋ ਤਰੀਕਿਆਂ ਨਾਲ ਮਨੁੱਖ ਕੁੱਝ ਕਰਦਾ ਹੈ। ਇਕ ਸਰੀਰ ਨਾਲ, ਦੂਜਾ ਮਨ ਨਾਲ। ਮਨ ਵਿਚ ਯੋਜਨਾ ਬਣਾਉਂਦਾ ਹੈ ਤੇ ਸਰੀਰ ਉਸ ਨੂੰ ਸਾਕਾਰ ਰੂਪ ਦੇ ਦਿੰਦਾ ਹੈ। ਦੋ ਹੀ ਤਰ੍ਹਾਂ ਦੇ ਮਨੁੱਖ ਉਪਰਾਲੇ ਕਰਦਾ ਹੈ। ਕੁਝ ਚੰਗੇ ਹੁੰਦੇ ਹਨ ਤੇ ਕੁਝ ਬੁਰੇ। ਇਸ ਦੇ ਮਨ ਨੂੰ ਜੋ ਚੰਗਾ ਲੱਗਾ, ਜੋ ਭਾਅ ਗਿਆ, ਇਸ ਨੇ ਕਿਹਾ, ਚੰਗਾ ਹੈ। ਜੋ ਇਸ ਦੇ ਅਨੁਕੂਲ ਨਹੀਂ, ਇਸ ਨੇ ਕਹਿ ਦਿੱਤਾ ਕਿ ਇਹ ਬੁਰਾ ਹੈ। ਜੋ ਇਸ ਦੇ ਅਨੁਕੂਲ ਹੈ, ਉਹ ਚੰਗਾ ਹੈ। ਕਿਸੇ ਵਿਅਕਤੀ ਨਾਲ ਇਸ ਦੀ ਸਾਂਝ ਪੈ ਜਾਏ, ਪਰ ਜੇ ਇਸ ਦੇ ਵਿਚਾਰਾਂ ਦੇ ਅਨੁਕੂਲ ਨਾ ਹੋਵੇ ਤਾਂ ਉਸ ਬੰਦੇ ਨੂੰ ਵੀ ਮਾੜਾ ਕਹਿਣ ਲੱਗ ਜਾਂਦਾ ਹੈ। ਇਹ ਪੁੱਛੋ ਕਿ ਕੀ ਮਾੜਾਪਨ ਹੈ ਇਸ ਵਿਚ ?

ਤੁਹਾਨੂੰ ਹਰ ਵਿਅਕਤੀ ਦੀ ਲੜਾਈ ਵਿਚ ਇਕੋ ਹੀ ਗੱਲ ਲੱਭੇਗੀ ਕਿ ਦੋਹਾਂ ਦੇ ਵਿਚਾਰਾਂ ਦਾ ਤਾਲਮੇਲ ਨਹੀਂ ਬੈਠਿਆ। ਇਸ ਕਰਕੇ ਉਸ ਨੂੰ ਨਿੰਦਣ ਲੱਗ ਪਿਆ, ਮਾੜਾ ਕਹਿਣ ਲੱਗ ਪਿਆ। ਬੱਸ ਗੱਲ ਇੰਨੀ ਹੀ ਹੈ, ਹੋਰ ਕੋਈ ਨਹੀਂ। ਜਦੋਂ ਵਿਚਾਰਾਂ ਦਾ ਤਾਲਮੇਲ ਬੈਠ ਜਾਏ ਤਾਂ ਯਾਦ ਰੱਖਣਾ ਕਿ ਬੁਰੇ ਤੋਂ ਬੁਰੇ ਵਿਅਕਤੀ ਨੂੰ ਵੀ ਕਈ ਵਾਰੀ ਇਹ ਚੰਗਾ ਕਹਿ ਦਿੰਦਾ ਹੈ। ਇਸ ਦੇ ਜੀਵਨ ਵਿਚ ਤੁਸੀਂ ਸੰਘਰਸ਼ ਦੇਖਦੇ ਹੋ ਕਿ ਕੁਝ ਕਰ ਰਿਹਾ ਹੈ, ਪਰ ਜ਼ੋਰ ਜ਼ਬਰ ਨਾਲ ਕਰ ਰਿਹਾ ਹੁੰਦਾ ਹੈ। ਕਈ ਵਾਰੀ ਸਾਨੂੰ ਇਹ ਦਿੱਸੇਗਾ ਕਿ ਗੁਰਦੁਆਰੇ ਜਾਂਦਾ ਹੈ। ਬਾਣੀ ਪੜ੍ਹਦਾ ਹੈ। ਨਾਮ ਜਪਦਾ ਹੈ। ਸੰਗਤ ਕਰਦਾ ਹੈ। ਸੇਵਾ ਕਰਦਾ ਹੈ। ਪਰ ਈਮਾਨਦਾਰੀ ਨਾਲ ਉਸੇ ਵਿਅਕਤੀ ਨੂੰ ਪੁੱਛਿਆ ਜਾਵੇ ਕਿ ਸੱਚ ਦੱਸ, ਇੰਨੇ ਲੰਬੇ ਸਮੇਂ ਤੋਂ ਤੂੰ ਗੁਰਦੁਆਰੇ ਜਾ ਰਿਹਾ ਹੈਂ, ਕੀ ਤੈਨੂੰ ਮਾਨਸਿਕ ਸ਼ਾਂਤੀ ਪ੍ਰਾਪਤ ਹੋਈ ਹੈ ? ਅਗਰ ਇਹ ਈਮਾਨਦਾਰ ਹੋਵੇਗਾ ਤਾਂ ਕਹੇਗਾ, ਨਹੀਂ ਹੋਈ। ਅਗਰ ਈਮਾਨਦਾਰ ਨਹੀਂ ਤਾਂ ਫਿਰ ਝੂਠ ਬੋਲੇਗਾ ਕਿ ਐਵੇਂ ਥੋੜਾ ਜਾਂਦਾ ਹਾਂ ? ਸ਼ਾਂਤੀ ਪ੍ਰਾਪਤ ਹੈ ਤਾਂ ਹੀ ਤੇ ਜਾਂਦਾ ਹਾਂ।

ਗੁਰਬਾਣੀ ਨੇ ਕੁਝ ਅਜਿਹੇ ਖ਼ਿਆਲ ਦਿੱਤੇ ਹਨ ਕਿ ਮਨੁੱਖ ਐਸਾ ਹੈ ਕਿ ਕਹਿੰਦਾ ਕੁਝ ਹੋਰ ਹੈ, ਪਰ ਇਸ ਦੇ ਅੰਦਰ ਕੁਝ ਹੋਰ ਚਲਦਾ ਹੈ। ਰਵਿਦਾਸ ਜੀ ਮਹਾਰਾਜ ਆਪਣੀ ਬਾਣੀ ਵਿਚ ਕਹਿੰਦੇ ਹਨ-

*ਕਹੀਅਤ ਆਨ ਅਚਰੀਅਤ ਅਨ ਕਛੁ ਸਮਝ ਨ ਪਰੈ ਅਪਰ ਮਾਇਆ॥*

*ਕਹਿ ਰਵਿਦਾਸ ਉਦਾਸ ਦਾਸ ਮਤਿ ਪਰਹਰ ਕੋਪੁ ਕਰਹੁ ਜੀਅ ਦਇਆ॥*

(ਅੰਗ ੬੫੮)

ਅਚਰੀਅਤ ਦਾ ਅਰਥ ਹੈ ਕਿ ਆਚਰਨ ਵਿਚ ਕੁਝ ਹੋਰ ਹੈ, ਪਰ ਜੀਵਨ ਦੇ ਵਿਵਹਾਰ ਵਿਚ, ਅੰਦਰ ਕੁੱਝ ਹੋਰ ਹੈ। ਬਾਹਰ ਦਿਖਾਵਾ ਕੁੱਝ ਹੋਰ ਹੈ। ਰਵਿਦਾਸ ਜੀ ਕਹਿੰਦੇ ਹਨ ਕਿ ਹੇ ਨਿਰੰਕਾਰ ! ਮੈਂ ਉਦਾਸ ਹੋ ਗਿਆ ਹਾਂ ਤੇ ਮੈਂ ਤੇਰੇ ਅੱਗੇ ਇਕ ਬੇਨਤੀ ਕਰਦਾ ਹਾਂ ਕਿ ਅਜਿਹੇ ਬੰਦੇ ਉੱਤੇ ਤੂੰ ਗ਼ੁੱਸਾ ਨਾ ਹੋਈਂ, ਬਲਕਿ ਜੇ ਤੂੰ ਦਇਆ ਕਰ ਦੇਵੇਂ ਤਾਂ ਅਜਿਹਾ ਵਿਅਕਤੀ ਵੀ ਸੁਧਰ ਸਕਦਾ ਹੈ। ਤੇਰੀ ਦਇਆ ਦੀ ਲੋੜ ਹੈ-

## *ਪਰਹਰਿ ਕੋਪੁ*

ਪਰਹਰ ਦਾ ਅਰਥ ਹੈ ਤਿਆਗ ਕੇ ਅਤੇ ਕੋਪ ਦਾ ਅਰਥ ਹੈ ਕ੍ਰੋਧ, ਗ਼ੁੱਸਾ। ਗ਼ੁੱਸੇ ਨੂੰ ਤਿਆਗ ਕੇ ਜੇ ਤੂੰ ਉਸ ਉੱਤੇ ਦਇਆ ਕਰ ਦੇਵੇਂ ਤਾਂ ਇਸ ਦਾ ਜੀਵਨ ਬਣ ਸਕਦਾ ਹੈ।

ਅਜੇ ਤਾਂ ਵਿਅਕਤੀ ਲਈ ਅਸੀਂ ਦਇਆ ਹੀ ਮੰਗ ਸਕਦੇ ਹਾਂ, ਇਸ ਤੋਂ ਅੱਗੇ ਕੁੱਝ ਨਹੀਂ। ਕਿਉਂਕਿ ਬੰਦੇ ਦੇ ਵਿਚਾਰ ਐਸੇ ਹਨ ਕਿ ਤੁਸੀਂ ਸਮਝ ਨਹੀਂ ਪਾਉਗੇ। ਤੁਹਾਡੇ ਸਾਹਮਣੇ ਉਸ ਦੇ ਵਿਚਾਰ ਕੁੱਝ ਹੋਰ ਹਨ, ਤੁਹਾਡੇ ਤੋਂ ਦਸ ਕਦਮ ਦੂਰ ਚਲਾ ਜਾਏ ਤਾਂ ਹੋਰ ਹਨ, ਫਿਰ ਤੁਸੀਂ ਮਿਲ ਪਏ ਤਾਂ ਵਿਚਾਰ ਹੋਰ ਹਨ। ਬੰਦਾ ਅਜਿਹਾ ਹੈ ਕਿ ਇਸ ਦਾ ਪਤਾ ਨਹੀਂ ਚਲਦਾ ਜਲਦੀ ਕੀਤਿਆਂ, ਪਰ ਪਰਮਾਤਮਾ ਤਾਂ ਜਾਣਦਾ ਹੈ। ਨਿਰੰਕਾਰ ਨੇ ਇਸ ਨੂੰ ਸਮਝਣ ਲਈ ਪੰਜ ਗਿਆਨ-ਇੰਦਰੇ ਦਿੱਤੇ, ਪੰਜ ਕਰਮ-ਇੰਦਰੇ ਦਿੱਤੇ, ਉੱਥੇ ਇਸ ਨੂੰ ਭੁਲਾਉਣ ਲਈ ਨਿਰੰਕਾਰ ਨੇ ਪੰਜ ਵਿਕਾਰ ਵੀ ਇਸ ਦੇ ਅੰਦਰ ਪਾ ਦਿੱਤੇ। ਗੁਰੂ ਸਾਹਿਬ ਨੇ ਪਾਵਨ ਬਾਣੀ ਵਿਚ ਇਸ ਨੂੰ ਇਹ ਗੱਲ ਕਹੀ ਹੈ ਕਿ ਸੱਜਣਾ ! ਜਿਹੜੇ ਪੰਜ ਵਿਕਾਰ ਤੇਰੇ ਅੰਦਰ ਹਨ, ਜੇਕਰ ਸਮਝ ਲਈਏ ਕਿ ਤੇਰੇ ਮਿੱਤਰ ਨਹੀਂ ਹਨ, ਤੇਰੇ ਦੁਸ਼ਮਣ ਹਨ ਤੇ ਉਹ ਤੇਰੇ ਘਰ ਵਿਚ ਰਹਿ ਕੇ ਤੇਰੇ ਘਰ ਦੀ ਹੀ ਬਰਬਾਦੀ ਕਰਨਾ ਚਾਹੁੰਦੇ ਹਨ, ਇਸ ਲਈ ਮੈਂ ਤੈਨੂੰ ਹਦਾਇਤ ਕਰਦਾ ਹਾਂ ਕਿ ਇਹਨਾਂ ਪੰਜਾਂ ਤੋਂ ਬਚਣ ਦਾ ਯਤਨ ਕਰੀਂ।

ਬੰਦੇ ਨੇ ਸਭ ਕੁਝ ਸੁਣਿਆ, ਬਾਣੀ ਸੁਣੀ, ਕੀਰਤਨ ਸੁਣਿਆ, ਬਾਣੀ ਨੂੰ ਸਮਝਣ ਦਾ ਯਤਨ ਕੀਤਾ। ਇਹਨਾਂ ਪੰਜਾਂ ਬਾਰੇ ਵੀ ਕਈ ਵਾਰ ਵਾਰਤਾਲਾਪ ਚੱਲਦੀ ਹੈ। ਸੰਸਾਰ ਦੇ ਸਭ ਲੋਕ ਕਹਿੰਦੇ ਹਨ ਕਿ ਪੰਜ ਵਿਕਾਰ ਹਨ, ਵਿਕਾਰਾਂ ਨੂੰ ਮਾਰੋ। ਵਿਕਾਰਾਂ ਨੂੰ ਕੱਢੋ। ਆਮ ਗੱਲਾਂ ਚੱਲਦੀਆਂ ਹਨ, ਪਰ ਯਾਦ ਰੱਖਿਉ ਕਿ ਵਿਕਾਰ ਕੋਈ ਰੂਪ ਧਾਰ ਕੇ ਨਹੀਂ ਬੈਠੇ ਤੁਹਾਡੇ ਅੰਦਰ ਕਿ ਬਾਂਹ ਤੋਂ ਫੜ ਕੇ ਉਸ ਨੂੰ ਬਾਹਰ ਕੱਢ ਦਿਉਗੇ ਤੇ ਉਹ ਨਿਕਲ ਜਾਣਗੇ। ਕੋਈ ਵੱਟਾ ਚੁੱਕ ਕੇ ਬਾਹਰ ਸੁੱਟ ਦੇਵੋ, ਅਜਿਹਾ ਤਾਂ ਨਹੀਂ ਹੈ। ਇਹ ਪੰਜ ਤਰੀਕਿਆਂ ਨਾਲ ਤੁਹਾਡੇ ਮਨ ਦੇ ਵਿਚਾਰਾਂ ਨੂੰ ਬਦਲੀ ਕਰ ਦਿੰਦੇ ਹਨ।

ਮਨ ਉਹੀ ਹੈ। ਮਨ ਬਦਲ ਜਾਂਦਾ ਹੈ। ਮਨ ਦੇ ਵਿਚਾਰ ਬਦਲਦੇ ਹਨ ਤਾਂ ਬੰਦਾ ਲੋਭੀ ਹੋ ਜਾਂਦਾ ਹੈ। ਮਨ ਦੇ ਵਿਚਾਰ ਬਦਲਦੇ ਹਨ ਤਾਂ ਅਹੰਕਾਰ ਆ ਜਾਂਦਾ ਹੈ। ਮਨ ਦੇ ਵਿਚਾਰ

ਬਦਲਦੇ ਹਨ, ਬੰਦਾ ਕਾਮੀ ਹੋ ਜਾਂਦਾ ਹੈ। ਸਭ ਕੁੱਝ ਤੁਹਾਡੇ ਅੰਦਰ ਵਿਚਾਰਾਂ ਵਿਚ ਵੱਸਦਾ ਹੈ। ਵਿਕਾਰਾਂ ਦੀ ਪ੍ਰੇਰਨਾਂ ਲਈ ਵਿਚਾਰ ਤੁਹਾਡੇ ਮਨ ਵਿਚ ਵੱਸਦੇ ਹਨ। ਇਸ ਕਰਕੇ ਮਨ ਨੂੰ ਬਦਲਣਾ ਪਵੇਗਾ। ਬਾਣੀ ਨੇ ਐਸੇ ਬਚਨ ਕਹੇ ਹਨ-

*ਮਨ ਮਾਰੇ ਧਾਤੁ ਮਰਿ ਜਾਇ॥*
*ਬਿਨੁ ਮੂਏ ਕੈਸੇ ਹਰਿ ਪਾਇ॥*

(ਅੰਗ ੧੫੯)

ਜਦੋਂ ਮਨ ਮਰੇਗਾ ਤਾਂ ਇਸ ਦੀ ਦੌੜ ਮੁੱਕ ਜਾਵੇਗੀ। ਜਿੰਨੀ ਦੇਰ ਮਨ ਜੀਉਂਦਾ ਹੈ, ਉੱਨੀ ਦੇਰ ਉਹ ਤੁਹਾਨੂੰ ਦੌੜਾਵੇਗਾ। ਕਦੇ ਸੁੰਦਰ ਰੂਪ ਦੇਖ ਕੇ ਦੌੜੇਗਾ। ਕਦੇ ਪੁੱਤਰਾਂ ਦੇ ਮੋਹ ਵਿਚ ਦੌੜੇਗਾ। ਕਦੇ ਲੋਭ ਲਾਲਚ ਪਿੱਛੇ ਦੌੜੇਗਾ ਕਿਉਂਕਿ ਮਨ ਦਾ ਸੁਭਾਅ ਹੈ-

*ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ॥*
*ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ॥*

(ਅੰਗ ੮੭੬)

ਮਨ ਦਾ ਐਸਾ ਸੁਭਾਅ ਹੈ ਕਿ ਮਨ ਟਿੱਕਦਾ ਨਹੀਂ ਹੈ-

*ਧਾਇਓ ਰੇ ਮਨ ਦਹ ਦਿਸ ਧਾਇਓ॥*
*ਮਾਇਆ ਮਗਨ ਸੁਆਦਿ ਲੋਭਿ ਮੋਹਿਓ ਤਿਨਿ ਪ੍ਰਭਿ ਆਪਿ ਭੁਲਾਇਓ॥*

(ਅੰਗ ੭੧੨)

ਮਨ ਦਾ ਕੰਮ ਹੈ ਦੌੜਨਾ। ਯਾਦ ਰੱਖਿਉ, ਮਨ ਦੇ ਵਿਚਾਰਾਂ ਦੇ ਵੇਗ ਨੂੰ ਬੁਰੇ ਕਰਮਾਂ ਤੋਂ ਰੋਕ ਕੇ ਚੰਗੇ ਕੰਮਾਂ ਵੱਲ ਲਾਉਣਾ, ਇਹੀ ਸਾਨੂੰ ਬਾਣੀ ਸਿਖਾਉਂਦੀ ਹੈ। ਮਨ ਨੂੰ ਮਿੱਤਰ ਚਾਹੀਦਾ ਹੈ। ਮਨ ਇਕੱਲਾ ਨਹੀਂ ਰਹਿ ਸਕਦਾ। ਜੇ ਚੰਗਾ ਮਿੱਤਰ ਮਿਲ ਜਾਵੇ, ਤਾਂ ਮਨ ਚੰਗੇ ਪਾਸੇ ਤੁਰ ਪਵੇਗਾ। ਜੇ ਮਾੜਾ ਮਿੱਤਰ ਮਿਲ ਜਾਵੇ ਤਾਂ ਮਨ ਮਾੜੇ ਪਾਸੇ ਤੁਰ ਪਵੇਗਾ। ਇਸ ਕਰਕੇ ਗੁਰਬਾਣੀ ਨੇ ਅਜਿਹੇ ਬਚਨ ਕਹੇ ਹਨ-

*ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ॥*

(ਅੰਗ ੧੩੬੯)

ਚਾਰ ਦਿਨ ਕੋਈ ਚੋਰਾਂ ਦੀ ਸੰਗਤ ਵਿਚ ਬੈਠ ਜਾਏ। ਚੋਰਾਂ ਦੀਆਂ ਗੱਲਾਂ ਸੁਣੇ ਤਾਂ ਉਹ ਚੋਰੀ ਦੀਆਂ ਹੀ ਗੱਲਾਂ ਕਰੇਗਾ ਤੇ ਦੱਸ ਦਿਨ ਬਾਅਦ ਚੋਰੀ ਕਰਨੀ ਸ਼ੁਰੂ ਕਰ ਦੇਵੇਗਾ। ਉਸ ਦਾ ਜੀਵਨ ਬਦਲ ਜਾਵੇਗਾ। ਉਹ ਚੋਰ ਹੋ ਜਾਏਗਾ। ਕੋਈ ਦਸ-ਵੀਹ ਦਿਨ ਸੰਗਤ ਵਿਚ ਆਉਂਦਾ ਹੈ, ਗੁਰੂ ਦੇ ਬਚਨ ਸੁਣਦਾ ਹੈ, ਨਾਮ ਸੁਣਦਾ ਹੈ, ਬਾਣੀ ਸੁਣਦਾ ਹੈ ਤਾਂ ਉਸ ਦੇ ਵਿਚਾਰ ਉਹੋ ਜਿਹੇ ਹੋ ਜਾਣਗੇ। ਮਨ ਉੱਧਰ ਨੂੰ ਲੱਗ ਜਾਏਗਾ। ਫਿਰ ਉਹ ਸੇਵਾ ਕਰੇਗਾ, ਸਿਮਰਨ ਕਰੇਗਾ, ਅੰਮ੍ਰਿਤ ਵੇਲੇ ਜਾਗੇਗਾ। ਉਸ ਦਾ ਜੀਵਨ ਬਦਲ ਜਾਏਗਾ। ਜਦੋਂ ਕੋਈ

ਵਪਾਰੀਆਂ ਦੀ ਸੰਗਤ ਵਿਚ ਜਾਂਦਾ ਹੈ ਤਾਂ ਫਿਰ ਉਹ ਵਪਾਰੀ ਬਣ ਜਾਂਦਾ ਹੈ। ਉੱਧਰ ਹੀ ਜਾਣ ਦਾ ਯਤਨ ਕਰੇਗਾ। ਗੁਰੂ ਜੀ ਨੂੰ ਇਸ ਕਰਕੇ ਪਾਵਨ ਬਾਣੀ ਵਿਚ ਅਜਿਹੇ ਬਚਨ ਕਹਿਣੇ ਪਏ–

*ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ॥*
*ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ॥*

(ਅੰਗ ੧੩੬੯)

ਜੇ ਸੰਗਤ ਕਰਨੀ ਹੈ ਤਾਂ ਕਿਸੇ ਨਾਮ ਰੱਸੀਏ ਪੁਰਸ਼ ਦੀ ਸੰਗਤ ਕਰੀਂ। ਨਾਮ ਤੋਂ ਹੀਨ ਵਿਅਕਤੀ ਦੀ ਸੰਗਤ ਨਾ ਕਰੀਂ, ਕਿਉਂਕਿ ਤੇਰਾ ਆਪਾ ਬਿਨਸ ਜਾਵੇਗਾ। ਤੈਨੂੰ ਨੁਕਸਾਨ ਪਹੁੰਚੇਗਾ। ਹੁਣ ਪੁੱਛਿਆ ਜਾ ਸਕਦਾ ਹੈ ਕਿ ਸਵਾਲ ਪੈਦਾ ਹੋ ਸਕਦਾ ਹੈ ਕਿ ਸਾਧੂ ਦੀ ਸੰਗਤ ਕਿਉਂ ਕੀਤੀ ਜਾਏ ? ਜਦੋਂ ਗੁਰੂ ਨੂੰ ਪੁੱਛੋਗੇ ਕਿ ਸਾਧੂ ਦੀ ਸੰਗਤ ਕਿਉਂ ਕੀਤੀ ਜਾਏ ? ਤਾਂ ਗੁਰੂ ਦੇਵ ਜੀ ਕਹਿੰਦੇ ਹਨ–

*ਸਾਧ ਕੈ ਸੰਗਿ ਨਹੀ ਕਛੁ ਘਾਲ॥*
*ਦਰਸਨ ਭੇਟਤ ਹੋਤ ਨਿਹਾਲ॥*
*ਸਾਧ ਕੈ ਸੰਗਿ ਕਲੂਖਤ ਹਰੈ॥*
*ਸਾਧ ਕੈ ਸੰਗਿ ਨਰਕ ਪਰਹਰੈ॥*
*ਸਾਧ ਕੈ ਸੰਗਿ ਈਹਾ ਊਹਾ ਸੁਹੇਲਾ॥*
*ਸਾਧਸੰਗਿ ਬਿਛੁਰਤ ਹਰਿ ਮੇਲਾ॥*
*ਜੋ ਇਛੈ ਸੋਈ ਫਲੁ ਪਾਵੈ॥*
*ਸਾਧ ਕੈ ਸੰਗਿ ਨ ਬਿਰਥਾ ਜਾਵੈ॥*

(ਸੁਖਮਨੀ ਸਾਹਿਬ)

ਕਿਉਂ ਬਿਰਥਾ ਨਹੀਂ ਜਾਂਦਾ ਸਾਧ ਕਾ ਸੰਗ ? ਗੁਰੂ ਅਰਜਨ ਦੇਵ ਜੀ ਨੇ ਜਵਾਬ ਦਿੱਤਾ ਕਿ ਇਸ ਲਈ ਬਿਰਥਾ ਨਹੀਂ ਜਾਂਦਾ–

*ਪਾਰਬ੍ਰਹਮ ਸਾਧ ਰਿਦ ਬਸੈ॥*

ਸਾਧੂ ਦੇ ਹਿਰਦੇ ਵਿਚ ਪਰਮਾਤਮਾ ਦਾ ਨਿਵਾਸ ਹੈ–

*ਨਾਨਕ ਉਧਰੈ ਸਾਧ ਸੁਨਿ ਰਸੈ॥*

(ਸੁਖਮਨੀ ਸਾਹਿਬ)

ਜਿਹੜਾ ਕੋਈ ਸਾਧੂ ਦੀ ਸੰਗਤ ਵਿਚ ਜਾ ਕੇ ਸਾਧੂ ਦੀ ਰਸਨਾ ਤੋਂ ਈਸ਼ਵਰ ਦੇ ਬਚਨ ਸੁਣਦਾ ਹੈ, ਉਹ ਫਿਰ ਵਿਕਾਰਾਂ ਤੋਂ ਬਚ ਜਾਂਦਾ ਹੈ। ਸੰਸਾਰ ਸਾਗਰ ਤੋਂ ਪਾਰ ਹੋ ਜਾਂਦਾ ਹੈ। ਮਨ

ਸੰਗਤ ਚਾਹੁੰਦਾ ਹੈ। ਯਾਦ ਰੱਖਿਉ, ਮਨ ਨੂੰ ਸੰਗਤ ਦੀ ਲੋੜ ਹੈ। ਇਕੱਲਾ ਨਹੀਂ ਰਹਿ ਸਕਦਾ।

ਤੁਸੀਂ ਕਿਤਾਬਾਂ ਦੀ ਸੰਗਤ ਕਰਦੇ ਹੋ। ਕਈ ਵਾਰ ਤੁਹਾਡੇ ਕੋਲ ਕੋਈ ਦੂਸਰਾ ਨਹੀਂ ਹੁੰਦਾ। ਤੁਸੀਂ ਸਫ਼ਰ ਕਰ ਰਹੇ ਹੋ। ਫਿਰ ਨਾਲ ਦੇ ਨੂੰ ਪੁੱਛੋਗੇ ਕਿ ਤੂੰ ਕਿੱਥੇ ਜਾਣਾ ਹੈ ? ਉਸ ਦੇ ਨਾਲ ਗੱਲਾਂ ਕਰਨ ਲੱਗ ਪੈਂਦੇ ਹੋ, ਹਾਲਾਂਕਿ ਉਹ ਤੁਹਾਡਾ ਮਿੱਤਰ ਨਹੀਂ ਹੈ। ਤੁਹਾਨੂੰ ਨਹੀਂ ਜਾਣਦਾ। ਤੁਹਾਨੂੰ ਸਫ਼ਰ ਵਿਚ ਪਹਿਲੀ ਵਾਰ ਮਿਲਿਆ ਹੈ। ਪਰ ਤੁਹਾਡਾ ਮਨ ਇਕੱਲਾ ਰਹਿਣ ਦਾ ਆਦੀ ਨਹੀਂ ਹੈ। ਮਨ ਨੇ ਇਕੱਲਾ ਰਹਿਣਾ ਨਹੀਂ ਸਿੱਖਿਆ, ਇਸ ਕਰਕੇ ਤੁਸੀਂ ਚਾਹੁੰਦੇ ਹੋ ਕਿ ਸਮਾਂ ਪਾਸ ਹੋ ਜਾਏਗਾ। ਇਸ ਨਾਲ ਹੀ ਗੱਲਾਂ ਕਰ ਲਵੋ। ਤੁਹਾਡੇ ਕੋਲ ਕੋਈ ਵੀ ਨਹੀਂ ਹੋਵੇਗਾ ਤਾਂ ਤੁਸੀਂ ਕਿਤਾਬਾਂ ਦੀ ਸੰਗਤ ਕਰਦੇ ਹੋ। ਕਿਤਾਬ ਪੜ੍ਹੀ ਜਾਏ, ਮਨ ਉੱਧਰ ਲੱਗ ਜਾਏ। ਟਾਈਮ ਪਾਸ ਹੋ ਜਾਏ, ਮਨ ਇਕੱਲਾ ਨਹੀਂ ਰਹਿ ਸਕਦਾ।

ਇਕ ਗੱਲ ਦਾ ਨਿਰਣਾ ਕਰ ਲਵੋ ਕਿ ਮਨ ਨੂੰ ਕੋਈ ਦੂਸਰਾ ਚਾਹੀਦਾ ਹੈ, ਜਿਸ ਨਾਲ ਮਨ ਪਰਚੇ। ਗੁਰਬਾਣੀ ਇਹ ਗੱਲ ਕਹਿੰਦੀ ਹੈ ਕਿ ਮਨ ਨੂੰ ਸਮਝਾਉਣਾ ਹੈ-

*ਭਾਈ ਰੇ ਇਸੁ ਮਨ ਕਉ ਸਮਝਾਇ॥*

(ਅੰਗ ੨੮)

ਕਿਉਂਕਿ ਮਨ ਹੀ ਉਸ ਦੇ ਸੁਭਾਅ ਦੀ ਜੜ੍ਹ ਹੈ। ਮਨ ਹੀ ਸਾਰੇ ਝਗੜੇ ਪੈਦਾ ਕਰਦਾ ਹੈ। ਮਨ ਹੀ ਤੁਹਾਨੂੰ ਜੀਵਨ ਦੀ ਦੌੜ ਵਿਚ ਪਾਉਂਦਾ ਹੈ। ਮਨ ਹੀ ਤੁਹਾਨੂੰ ਅਹੰਕਾਰੀ ਬਣਾ ਦਿੰਦਾ ਹੈ। ਮਨ ਹੀ ਕ੍ਰੋਧੀ, ਲਾਲਚੀ, ਲੋਭੀ ਬਣਾ ਦਿੰਦਾ ਹੈ। ਮਨ ਹੀ ਹੈ ਜਿਸ ਨੂੰ ਜਿੱਤਣਾ ਹੈ। ਬਾਣੀ ਨੇ ਕਿਹਾ ਹੈ-

*ਮਨ ਜੀਤੈ ਜਗੁ ਜੀਤਿਆ॥*

(ਅੰਗ ੧੧੦੩)

ਜੇ ਤੂੰ ਮਨ ਨੂੰ ਜਿੱਤ ਲਿਆ ਤਾਂ ਤੂੰ ਸਮਝ ਲੈ ਕਿ ਤੂੰ ਸਾਰਾ ਸੰਸਾਰ ਹੀ ਜਿੱਤ ਲਿਆ ਹੈ। ਗੁਰੂ ਪਾਤਸ਼ਾਹ ਨੇ ਬਾਣੀ ਵਿਚ ਇਹ ਜ਼ਿਕਰ ਕੀਤਾ ਹੈ ਕਿ ਤੇਰੇ ਮਨ ਨੂੰ ਭੁਲਾਉਣ ਲਈ ਪੰਜ ਵਿਕਾਰ ਹਨ, ਜਿਹੜੇ ਤੇਰੇ ਅੰਦਰ ਹੀ ਬੈਠੇ ਹਨ। ਯਾਦ ਰੱਖਿਉ-

*ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ॥*

(ਅੰਗ ੯੬੭)

ਪਾਣੀ 'ਤੇ ਬੂਰ ਪੈ ਜਾਵੇ ਤਾਂ ਪਾਣੀ ਪੀਣ ਦੇ ਕਾਬਲ ਨਹੀਂ ਰਹਿੰਦਾ। ਬੰਦੇ ਦੇ ਅੰਦਰ ਜੇ ਲੋਭ ਆ ਜਾਏ ਤੇ ਲੋਭ ਐਸਾ ਹੈ ਕਿ ਸੰਤੋਖ ਨੂੰ ਟਿੱਕਣ ਨਹੀਂ ਦਿੰਦਾ-

*ਬਿਨਾ ਸੰਤੋਖ ਨਹੀ ਕੋਊ ਰਾਜੈ॥*
*ਸੁਪਨ ਮਨੋਰਥ ਬ੍ਰਿਥੇ ਸਭ ਕਾਜੈ॥*

(ਅੰਗ ੨੭੯)

ਜਿੱਥੇ ਲੋਭ ਆ ਗਿਆ, ਉਥੋਂ ਸੰਤੋਖ ਚਲਾ ਜਾਂਦਾ ਹੈ। ਗੁਰੂ ਪਾਤਸ਼ਾਹ ਪਾਵਨ ਬਾਣੀ ਵਿਚ ਕਹਿੰਦੇ ਹਨ ਕਿ ਹੇ ਲੋਭ ! ਜਿੱਥੇ ਤੂੰ ਆ ਜਾਏਂ, ਸੰਤੋਖ ਜਿਥੋਂ ਤੂੰ ਚਲਾ ਜਾਏ, ਉੱਥੇ ਫਿਰ ਜੀਵਨ ਦੀ ਬਰਬਾਦੀ ਹੋ ਜਾਂਦੀ ਹੈ। ਸਤਿਗੁਰੂ ਪਾਤਸ਼ਾਹ ਨੇ ਪਾਵਨ ਬਾਣੀ ਵਿਚ ਮੋਹ ਦੀ ਵੀ ਗੱਲ ਕੀਤੀ ਹੈ। ਯਾਦ ਰੱਖਿਉ, ਜਿੰਨੇ ਅਸੀਂ ਲੋਕ ਹਾਂ ਅਸੀਂ ਸਾਰੇ ਜਿੰਨੇ ਮਨੁੱਖ ਮਾਤਰ ਹਾਂ, ਮਨੁੱਖ ਹੀ ਨਹੀਂ ਬਲਕਿ ਪਸ਼ੂ, ਪੰਛੀ, ਤਮਾਮ ਜੀਵ, ਦੇਵਤੇ, ਦੇਵੀਆਂ ਜਿਨ੍ਹਾਂ ਨੂੰ ਮੰਨਿਆ ਗਿਆ ਹੈ ਸੰਸਾਰ ਵਿਚ। ਬੜੇ-ਬੜੇ ਰਿਸ਼ੀ ਮੁਨੀ ਵੀ ਇਸ ਮੋਹ ਦੇ ਵੱਸ ਪੈ ਗਏ।

ਮੋਹ ਨੂੰ ਤਿਆਗਿਆ ਨਹੀਂ ਜਾ ਸਕਦਾ। ਉਸ ਦਾ ਕਾਰਨ ਇਕ ਹੈ ਕਿ ਬੱਚੇ ਨੂੰ ਜਨਮ ਤੋਂ ਲੈ ਕੇ ਜਦੋਂ ਬੱਚੇ ਦਾ ਜਨਮ ਹੁੰਦਾ ਹੈ, ਬਜਾਏ ਇਸ ਗੱਲ ਦੇ ਕਿ ਅਸੀਂ ਉਸ ਨੂੰ ਨਿਰੰਕਾਰ ਸਿਖਾਉਂਦੇ, ਅਸੀਂ ਉਸ ਨੂੰ ਕਹਿੰਦੇ ਹਾਂ ਕਿ ਬਾਣੀ ਪੜ੍ਹ, ਨਾਮ ਜਪ। ਇਹ ਸੰਸਾਰ ਛੋਟਾ ਹੈ, ਪਰ ਪਦਾਰਥ ਝੂਠੇ ਹਨ। ਤੇਰੇ ਅੰਦਰ ਸੰਤੋਖ ਦਾ ਹੋਣਾ ਬਹੁਤ ਜ਼ਰੂਰੀ ਹੈ। ਇਹ ਗੱਲਾਂ ਸਮਝਾਉਣ ਦੀ ਬਜਾਏ ਅਸੀਂ ਉਸ ਨੂੰ ਇਸ ਗੱਲ ਵਿਚ ਪਾਉਂਦੇ ਹਾਂ ਕਿ ਉਹ ਤੇਰਾ ਚਾਚਾ ਹੈ, ਇਹ ਤੇਰਾ ਤਾਇਆ ਹੈ, ਤੇਰਾ ਭਰਾ ਹੈ, ਇਹ ਤੇਰੀ ਭੈਣ ਹੈ। ਇਹ ਤੇਰੀ ਭੂਆ ਹੈ, ਇਹ ਤੇਰੀਆਂ ਮਾਮੀਆਂ ਹਨ। ਬਕਾਇਦਾ ਇਕ ਪੂਰੇ ਕੁਨਬੇ ਨਾਲ ਜੋੜ ਦਿੱਤਾ ਜਾਂਦਾ ਹੈ। ਇਹ ਨਹੀਂ ਕਿ ਇਕ ਦਿਨ ਸਿਖਾਹੀ ਕੇ ਮੁੱਕ ਹੀ ਗੱਲ ਜਾਂਦੀ ਹੈ। ਅਸੀਂ ਹਰ ਗੱਲ ਨਾਲ ਉਸ ਨੂੰ ਆਪਣੀ ਯਾਦ ਦਿਵਾਉਂਦੇ ਰਹਿੰਦੇ ਹਾਂ। ਇੰਨਾ ਹੈ ਕਿ ਬਜਾਏ ਈਸ਼ਵਰ ਨਾਲ ਜੋੜਨ ਦੇ, ਮਾਂ ਉਸ ਨੂੰ ਆਪਣਾ ਬਣਾਉਣਾ ਚਾਹੁੰਦੀ ਹੈ।

ਮਾਂ ਕਹਿੰਦੀ ਹੈ ਕਿ ਮੇਰਾ ਪੁੱਤਰ ਹੈ। ਮਾਂ ਉਸ ਨੂੰ ਲਾਡਾਂ ਨਾਲ, ਚਾਵਾਂ ਨਾਲ ਪਾਲਦੀ ਹੈ। ਮਾਂ ਆਪਣੀ ਮਤ ਦਿੰਦੀ ਹੈ ਤੇ ਪਿਤਾ ਆਪਣੀ ਮਤ ਦਿੰਦਾ ਹੈ। ਫਿਰ ਬੱਚੇ ਨੂੰ ਸਕੂਲ ਵਿਚ ਪਾ ਦਿੱਤਾ ਜਾਂਦਾ ਹੈ। ਸਕੂਲ ਦੇ ਅਧਿਆਪਕ ਆਪਣੀ ਮਤ ਦਿੰਦੇ ਹਨ। ਕਾਲਜ ਵਿਚ ਆਪਣੀ ਮਤ ਦਿੱਤੀ ਜਾਂਦੀ ਹੈ। ਬਹੁਤ ਕੁਝ ਅਜਿਹਾ ਹੁੰਦਾ ਹੈ ਕਿ ਜਿਹੜੇ ਗਿਆਨ ਨੂੰ ਮਨੁੱਖ ਇਕੱਠਾ ਕਰ ਲੈਂਦਾ ਹੈ, ਉਹ ਉਸ ਦਾ ਆਪਣਾ ਨਹੀਂ। ਫਿਰ ਇਹ ਕਹਿੰਦਾ ਹੈ ਕਿ ਮੈਂ ਜਾਣਦਾ ਹਾਂ, ਮੈਂ ਪੜ੍ਹਿਆ ਹਾਂ, ਮੈਨੂੰ ਪਤਾ ਹੈ। ਮੇਰੇ ਮਾਤਾ ਪਿਤਾ ਨੇ ਮੈਨੂੰ ਸਿਖਾਇਆ ਹੈ। ਮੈਨੂੰ ਪਤਾ ਹੈ ਇਸ ਗੱਲ ਦਾ।

ਜ਼ਿੰਦਗੀ ਦੇ ਵੀਹ, ਪੱਚੀ, ਤੀਹ ਸਾਲ ਜਦੋਂ ਤੱਕ ਇਸ ਦੀ ਅਵਸਥਾ ਜੁਆਨੀ ਤਕ ਦੀ ਨਹੀਂ ਆ ਜਾਂਦੀ, ਇਸ ਨੂੰ ਇਹੋ ਹੀ ਸਿਖਾਇਆ ਜਾਂਦਾ ਹੈ ਕਿ ਤੂੰ ਮੋਹ, ਮਾਇਆ ਨਾਲ ਜੁੜਨਾ ਹੈ। ਪਦਾਰਥ ਨਾਲ ਜੁੜਨਾ ਹੈ। ਮਾਇਆ ਇਕੱਤਰ ਕਰਨੀ ਹੈ। ਮਾਇਆ ਪੈਦਾ ਕਰਨੀ ਹੈ। ਬਾਕੀ ਧੰਦੇ ਕਰਨੇ ਹਨ। ਬਹੁਤ ਅੱਗੇ ਲੰਘ ਜਾਣਾ ਹੈ। ਜੀਵਨ ਦੀ ਦੌੜ ਵਿਚ ਕਿਤੇ ਪਿੱਛੇ ਨਹੀਂ ਰਹਿਣਾ।

ਕਿਸੇ ਵਿਅਕਤੀ ਦਾ ਜੇ ਤੁਸੀਂ ਵੀਹ ਸਾਲ ਇਕ ਹੀ ਪੀਰੀਅਡ ਲਾਈ ਜਾਵੋ, ਇਕ ਹੀ ਗੱਲ ਉਸ ਨੂੰ ਸਿਖਾਈ ਜਾਵੋ ਕਿ ਇਹ ਤੇਰੇ ਹਨ, ਇਹਨਾਂ ਨਾਲ ਮੋਹ ਕਰਨਾ ਜ਼ਰੂਰੀ

ਹੈ, ਇਹ ਕੱਪੜੇ ਤੇਰੇ ਹਨ, ਇਹ ਕਮਰਾ ਤੇਰਾ ਹੈ, ਰੇਡੀਓ ਤੇਰਾ ਹੈ, ਟੈਲੀਵਿਯਨ ਤੇਰਾ ਹੈ। ਸੋ ਉਸ ਦੇ ਅੰਦਰ ਉਨ੍ਹਾਂ ਪਦਾਰਥਾਂ ਦਾ ਸੁਭਾਵਿਕ ਹੀ ਮੋਹ ਹੋ ਜਾਂਦਾ ਹੈ। ਮਾਤਾ ਨਾਲ ਮੋਹ ਹੋ ਗਿਆ। ਪਿਤਾ ਨਾਲ ਮੋਹ ਹੋ ਗਿਆ। ਸਾਕ ਸੰਬੰਧੀਆਂ ਨਾਲ ਮੋਹ ਹੋ ਗਿਆ। ਪਰ ਇਹ ਸਿਰਫ਼ ਮਨੁੱਖ ਮਾਤਰ ਦੀ ਗੱਲ ਹੀ ਨਹੀਂ ਹੈ। ਮੈਂ ਇਸ ਮੋਹ ਨੂੰ ਪਸ਼ੂਆਂ ਵਿਚ ਵੀ ਦੇਖਦਾ ਹਾਂ। ਪੰਛੀਆਂ ਵਿਚ ਵੀ ਵੇਖਦਾ ਹਾਂ। ਇਸ ਮੋਹ ਨੇ ਸਾਰੇ ਸੰਸਾਰ ਨੂੰ ਮੋਹ ਲਿਆ ਹੈ।

ਬਾਣੀ ਨੇ ਇਸ ਨੂੰ ਹੀ ਮਾਇਆ ਕਿਹਾ ਹੈ। ਸਤਿਗੁਰ ਪਾਤਸ਼ਾਹ ਨੇ ਮੋਹਣੀ ਕਿਹਾ ਹੈ ਮਾਇਆ ਨੂੰ। ਸਤਿਗੁਰੂ ਜੀ ਕਹਿੰਦੇ ਹਨ-

*ਮੋਹਨੀ ਮੋਹਿ ਲੀਏ ਤ੍ਰੈ ਗੁਨੀਆ॥*
*ਲੋਭਿ ਵਿਆਪੀ ਝੂਠੀ ਦੁਨੀਆ॥*

(ਅੰਗ ੧੦੦੪)

ਸੰਸਾਰ ਨੂੰ ਮੋਹ ਨੇ ਪਕੜ ਰੱਖਿਆ ਹੈ। ਗੁਰੂ ਅਰਜਨ ਸਾਹਿਬ ਨੂੰ ਸਵਾਲ ਕਰਕੇ ਪੁੱਛਿਆ ਜਾਏ, ਸਤਿਗੁਰੂ ! ਆਪ ਕ੍ਰਿਪਾ ਕਰਕੇ ਦੱਸੋ ਇਨ੍ਹਾਂ ਵਿਕਾਰਾਂ ਬਾਰੇ ਤਾਂ ਸਤਿਗੁਰੂ ਪਾਵਨ ਬਾਣੀ ਵਿਚ ਕਹਿੰਦੇ ਹਨ ਕਿ ਇਹ ਪੰਜ ਸੂਰਮੇ ਹਨ-

*ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ॥*
*ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ॥*

(ਅੰਗ ੪੦੪)

ਕਹਿੰਦੇ ਹਨ, ਜਿਨ੍ਹਾਂ ਨੇ ਪੰਜਾਂ ਨੂੰ ਮਾਰ ਕੇ ਭਜਾ ਦਿੱਤਾ ਹੈ, ਇਸ ਕਲਜੁਗ ਵਿਚ ਉਹ ਵਿਅਕਤੀ ਪੂਰਾ ਹੋ ਗਿਆ ਹੈ। ਪਰ ਯਾਦ ਰੱਖਿਉ, ਇਹ ਪੰਜ ਮਾਰਨੇ ਸੌਖੇ ਨਹੀਂ ਹਨ। ਇਹਨਾਂ ਪੰਜਾਂ ਨੇ ਵੱਡਿਆਂ-ਵੱਡਿਆਂ ਦੀਆਂ ਗੋਡੀਆਂ ਲਗਵਾ ਦਿੱਤੀਆਂ ਹਨ।

ਸਭ ਤੋਂ ਪਹਿਲਾਂ ਅੱਜ ਅਸੀਂ ਮੋਹ ਦੀ ਗੱਲ ਕਰਾਂਗੇ। ਮੋਹ ਨੂੰ ਕੋਈ ਜਿੱਤ ਨਹੀਂ ਸਕਦਾ। ਕਿਸੇ ਦਾ ਪੁੱਤਰ ਮਰ ਜਾਵੇ। ਉਸ ਨੂੰ ਕਹੋ ਕਿ ਤੂੰ ਰੋ ਨਾ। ਕੀ ਉਹ ਚੁੱਪ ਕਰ ਜਾਵੇਗਾ ? ਕਿਉਂ ਰੋ ਰਿਹਾ ਹੈ। ਮਾਂ ਨੂੰ ਪਤਾ ਚੱਲ ਜਾਵੇ ਕਿ ਮੇਰੇ ਪੁੱਤਰ ਦੀ ਮੌਤ ਹੋ ਗਈ ਹੈ। ਸਾਹਮਣੇ ਪੁੱਤਰ ਦੀ ਲਾਸ਼ ਪਈ ਹੈ, ਪਰ ਮਾਂ ਉਸ ਲਾਸ਼ ਨੂੰ ਆਵਾਜ਼ਾਂ ਮਾਰੀ ਜਾਂਦੀ ਹੈ। ਉੱਠ ਪੁੱਤਰ, ਬੋਲ, ਅਵਾਜ਼ ਦੇ। ਇਕ ਵਾਰੀ ਤਾਂ ਮਾਂ ਕਹਿ ਕੇ ਬੁਲਾ। ਮਾਂ ਨੂੰ ਤਾਂ ਪਤਾ ਹੈ ਕਿ ਉਸ ਨੇ ਬੋਲਣਾ ਨਹੀਂ ਹੈ, ਪਰ ਸਭ ਕੁੱਝ ਉਹ ਕਿਉਂ ਕਰ ਰਹੀ ਹੈ ? ਬਸ ਉਸ ਦੇ ਅੰਦਰ ਮੋਹ ਹੈ, ਜਿਸ ਨੂੰ ਮਮਤਾ ਕਿਹਾ ਜਾਂਦਾ ਹੈ। ਮਮਤਾ ਦੀ ਮਾਰੀ ਹੋਈ ਉਸ ਨੂੰ ਅਵਾਜ਼ਾਂ ਮਾਰਦੀ ਹੈ। ਕਈ ਵਾਰ ਤੁਸੀਂ ਦੇਖਦੇ ਹੋ ਕਿ ਅੱਜ ਦਾ ਮੈਨੂੰ ਪਤਾ ਨਹੀਂ, ਪਰ ਪੁਰਾਣੇ ਸਮੇਂ ਵਿਚ ਮਾਈਆਂ ਸਾਲ-ਸਾਲ, ਦੋ-ਦੋ ਸਾਲ ਰੋਂਦੀਆਂ ਰਹਿੰਦੀਆਂ, ਅਵਾਜ਼ਾਂ ਮਾਰਦੀਆਂ ਰਹਿੰਦੀਆਂ ਸਨ ਪੁੱਤਰਾਂ ਨੂੰ। ਜਦੋਂ ਘਰ ਵਿਚ ਥੋੜਾ ਦੁੱਖੀ ਹੋਣਾ ਤਾਂ ਸਭ ਧੰਦੇ ਛੱਡ ਕੇ ਵੈਣ

ਪਾਉਣ ਲੱਗ ਜਾਂਦੀਆਂ ਸਨ। ਬੈਠ ਜਾਣਾ, ਅਵਾਜ਼ਾਂ ਮਾਰਨੀਆਂ ਕਿ ਇਕ ਵਾਰੀ ਤਾਂ ਆ। ਇਕ ਵਾਰੀ ਤਾਂ ਮੇਰੀ ਸਾਰ ਲੈ। ਮੈਂ ਤੈਨੂੰ ਜਨਮ ਦਿੱਤਾ ਹੈ। ਇਹ ਮੋਹ ਦਾ ਜਾਲ ਹੈ।

ਯਾਦ ਰੱਖਿਓ, ਬਾਣੀ ਨੇ ਕਿਹਾ ਹੈ ਕਿ ਇਸ ਜਾਲ ਨੂੰ ਤੋੜਨਾ ਬਹੁਤ ਮੁਸ਼ਕਿਲ ਹੈ ਬੰਦੇ ਲਈ। ਕਿਉਂਕਿ ਜਿਹੜਾ ਘਰ ਤੁਸੀਂ ਬਣਾਇਆ ਹੋਵੇ, ਉਸ ਦੇ ਵਿਚ ਆਪ ਵੱਸਦੇ ਹੋ। ਮੋਹ ਦੇ ਜਾਲ ਨੂੰ ਤੁਸੀਂ ਆਪ ਬੁਣਦੇ ਹੋ। ਇਸ ਲਈ ਤੁਸੀਂ ਇਸ ਜਾਲ ਨੂੰ ਤੋੜ ਨਹੀਂ ਸਕਦੇ। ਅਰਦਾਸ ਕਰੋ ਕਿ ਸਤਿਗੁਰੂ ! ਮੇਰੇ ਅੰਦਰੋਂ ਮੋਹ ਦਾ ਪਰਦਾ ਦੂਰ ਹੋ ਜਾਏ। ਇਹ ਕ੍ਰਿਪਾ ਗੁਰੂ ਹੀ ਕਰ ਸਕਦਾ ਹੈ।



# ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ

ਮਨੁੱਖ ਬਾਰੇ ਸੋਚਿਆ ਜਾਏ ਕਿ ਆਖ਼ਿਰ ਇਸ ਨੇ ਇਸ ਸੰਸਾਰ 'ਤੇ ਜਨਮ ਕਿਸ ਲਈ ਲਿਆ ਹੈ। ਸਾਡੀ ਸੋਚ ਮੁਤਾਬਿਕ ਅਸੀਂ ਕੁਝ ਹੋਰ ਕਹਿੰਦੇ ਹਾਂ। ਅਸੀਂ ਕਹਿੰਦੇ ਹਾਂ ਕਿ ਸਾਡੀਆਂ ਕੁਝ ਜ਼ਿੰਮੇਵਾਰੀਆਂ ਹਨ ਜਿਹੜੀਆਂ ਅਸੀਂ ਜ਼ਿੰਦਗੀ ਵਿਚ ਨਿਭਾਉਣੀਆਂ ਹਨ। ਪਰ ਗੁਰੂ ਪਾਤਿਸ਼ਾਹ ਕੋਲੋਂ ਅਸੀਂ ਪੁੱਛਾਂਗੇ ਤਾਂ ਗੁਰਦੇਵ ਜੀ ਦਾ ਜਵਾਬ ਇਸ ਪ੍ਰਤੀ ਹੋਰ ਹੈ। ਆਪ ਫੁਰਮਾਣ ਕਰਦੇ ਹਨ-

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥ ੧॥*

(ਰਹਰਾਸਿ ਸਾਹਿਬ)

ਮਨੁੱਖ ਆਪਣੇ ਜੀਵਨ ਵਿਚ ਆਪਣੇ ਲਈ, ਆਪਣੇ ਪੁੱਤਰਾਂ ਲਈ, ਆਪਣੇ ਪੋਤਰਿਆਂ ਲਈ ਦੂਰ ਤੱਕ ਸੋਚਦਾ ਹੈ। ਅਤੇ ਉਸ ਦੀ ਸੋਚ ਹੁੰਦੀ ਹੈ ਕਿ ਇੰਨਾ ਜਮ੍ਹਾਂ ਕਰ ਦਿੱਤਾ ਜਾਵੇ ਕਿ ਆਉਣ ਵਾਲੀਆਂ ਪੀੜ੍ਹੀਆਂ ਤੱਕ ਇਹ ਧਨ ਪਦਾਰਥ ਚਲਦਾ ਰਹੇ। ਇਹ ਸਾਰਾ ਕੁਝ ਮਨੁੱਖ ਨੂੰ ਇਸ ਲਈ ਮਜਬੂਰ ਕਰਦਾ ਹੈ, ਕਿਉਂਕਿ ਮਨੁੱਖ ਚਾਹੁੰਦਾ ਹੈ ਕਿ ਮੇਰਾ ਸੰਸਾਰ 'ਤੇ ਨਾਮ ਹੋ ਜਾਏ।

ਮਨੁੱਖ ਦੀ ਸੋਚ ਅਜਿਹੀ ਹੈ ਕਿ ਧਨ ਹੈ ਤਾਂ ਸੰਸਾਰ ਤੇ ਮੇਰਾ ਨਾਮ ਹੈ ਨਾਮ ਹੈ। ਪਦਾਰਥ ਹਨ ਤਾਂ ਲੋਕ ਕਹਿਣਗੇ, ਬੜਾ ਅਮੀਰ ਹੈ। ਪਰ ਗੁਰਦੇਵ ਜੀ ਬਾਣੀ ਵਿਚ ਹੋਰ ਹੀ ਕਹਿੰਦੇ ਹਨ ਕਿ ਨਾਮ ਧਨ ਕਰਕੇ ਨਹੀਂ, ਨਾਮ ਪਦਾਰਥ ਕਰਕੇ ਨਹੀਂ ਬਲਕਿ ਅਜਿਹੇ ਵਿਅਕਤੀ ਸੰਸਾਰ 'ਤੇ ਹੋਏ ਹਨ ਜਿਨ੍ਹਾਂ ਕੋਲ ਕਿਸੇ ਸਮੇਂ ਵਿਚ ਧਨ ਤਾਂ ਬਹੁਤ ਸੀ, ਪਰ ਅੱਜ ਤੁਸੀਂ ਉਹਨਾਂ ਦਾ ਨਾਮ ਨਹੀਂ ਜਾਣਦੇ। ਕਬੀਰ ਕੋਲ ਧਨ ਨਹੀਂ ਸੀ। ਕਬੀਰ ਨੂੰ ਤੁਸੀਂ ਜਾਣਦੇ ਹੋ। ਨਾਮਦੇਵ ਨੂੰ ਜਾਣਦੇ ਹੋ। ਰਵਿਦਾਸ ਨੂੰ ਜਾਣਦੇ ਹੋ। ਸਧਨੇ ਨੂੰ ਜਾਣਦੇ ਹੋ। ਸੈਣ ਨੂੰ ਜਾਣਦੇ ਹੋ। ਇਹਨਾਂ ਕੋਲ ਧਨ ਨਹੀਂ ਸੀ, ਪਰ ਜੋ ਕੁਝ ਇਹਨਾਂ ਕੋਲ ਸੀ, ਉਸ ਨੂੰ ਬਾਣੀ ਨੇ ਨਾਮ ਰੂਪੀ ਧਨ ਕਿਹਾ ਹੈ। ਯਾਦ ਰੱਖਿਉ, ਜਿਨ੍ਹਾਂ ਕੋਲ ਨਾਮ ਰੂਪੀ ਧਨ ਹੈ ਉਸ ਨੂੰ ਸਤਿਗੁਰੂ ਸ਼ਾਹੂਕਾਰ ਕਹਿੰਦੇ ਹਨ। ਅਜਿਹੇ ਬਚਨ ਬਾਣੀ ਨੇ ਕੀਤੇ ਹਨ-

*ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ॥*
*ਜਿਨ੍ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ॥*

(ਅੰਗ ੧੨੮੭)

ਇਥੇ ਅਸੀਂ ਫ਼ਕੀਰ ਦੇ ਅਰਥ ਰੱਬ ਦਾ ਪਿਆਰਾ ਨਹੀਂ ਕਰ ਸਕਦੇ। ਪੈਸਾ ਰੁਪਈਆ ਜਿਨ੍ਹਾਂ ਕੋਲ ਹੈ, ਉਹ ਫ਼ਕੀਰ-ਕੰਗਾਲ ਹਨ। ਜਿਨ੍ਹਾਂ ਦੇ ਹਿਰਦੇ ਵਿਚ ਤੂੰ ਵੱਸਦਾ ਹੈਂ, ਉਹ ਗੁਣਾਂ ਦੀ ਖਾਨ ਹਨ।

*ਤੇ ਨਰ ਗੁਣੀ ਗਹੀਰ॥*

(ਪੰਨਾ ੧੨੮੭)

ਮਨੁੱਖ ਆਪਣੇ ਪਾਸ ਇਸ ਲਈ ਕੁਝ ਰੱਖਦਾ ਹੈ ਤਾਂ ਕਿ ਆਉਣ ਵਾਲੇ ਸਮੇਂ ਲਈ ਵਰਤਿਆ ਜਾ ਸਕੇ। ਤੁਸੀਂ ਇਥੋਂ ਕੁਝ ਦੂਰ ਸਫ਼ਰ ਲਈ ਜਾਂਦੇ ਹੋ ਤਾਂ ਤੁਹਾਡੀ ਜੇਬ ਵਿਚ ਧਨ ਹੁੰਦਾ ਹੈ। ਜੇ ਦੋ-ਚਾਰ ਮੈਂਬਰਾਂ ਨੇ ਨਾਲ ਜਾਣਾ ਹੈ ਤਾਂ ਫਿਰ ਉਹਨਾਂ ਦਾ ਬੰਦੋਬਸਤ ਕਰਦੇ ਹੋ। ਤੁਸਾਂ ਨੇ ਕਦੀ ਅਜਿਹਾ ਨਹੀਂ ਸੋਚਿਆ ਕਿ ਇਹ ਧਨ ਜਿਸ ਬਾਰੇ ਅਸੀਂ ਇੰਨਾ ਸੋਚਦੇ ਹਾਂ, ਇਹ ਪਦਾਰਥ ਜਿਸ ਬਾਰੇ ਸਾਡੇ ਅਜਿਹੇ ਵਿਚਾਰ ਹਨ, ਇਹਨਾਂ ਸਾਰਿਆਂ ਦਾ ਸੰਬੰਧ ਸਾਡੇ ਸਰੀਰ ਨਾਲ ਹੈ, ਇਸ ਤੋਂ ਅੱਗੇ ਨਹੀਂ। ਯਾਦ ਰੱਖਿਉ, ਇਕ ਧਨ ਹੋਰ ਹੈ। ਰੁਪਈਆ ਪੈਸਾ ਤੁਸੀਂ ਮੁਸੀਬਤ ਵਿਚ ਵਰਤ ਸਕਦੇ ਹੋ। ਕਈ ਥਾਵਾਂ 'ਤੇ ਪੈਸਾ ਵੀ ਜਵਾਬ ਦੇ ਦਿੰਦਾ ਹੈ। ਅੱਜ ਦੇ ਸਮੇਂ ਵਿਚ ਕਿਸੇ ਨੂੰ ਏਡਜ਼ ਹੈ। ਕਿਸੇ ਡਾਕਟਰ ਨੂੰ ਕਹੋ ਕਿ ਇਸ ਦਾ ਇਲਾਜ ਕਰ ਦੇ ਭਾਵੇਂ ਜਿੰਨਾ ਮਰਜ਼ੀ ਖ਼ਰਚਾ ਆ ਜਾਵੇ। ਡਾਕਟਰ ਕਹੇਗਾ ਕਿ ਇਸ ਦਾ ਕੋਈ ਇਲਾਜ ਨਹੀਂ।

ਅਜਿਹੀਆਂ ਬੀਮਾਰੀਆਂ ਜਿਨ੍ਹਾਂ ਵਿਚ ਤੁਹਾਡਾ ਧਨ ਕੰਮ ਨਹੀਂ ਦੇ ਸਕਦਾ, ਪਰ ਤੁਸੀਂ ਫਿਰ ਵੀ ਉਸ ਨੂੰ ਜਮ੍ਹਾ ਕਰਕੇ ਰੱਖਿਆ ਹੈ। ਤੁਸੀਂ ਕਹਿੰਦੇ ਹੋ ਕਿ ਆਖ਼ਿਰ ਤਾਂ ਧਨ ਚਾਹੀਦਾ ਹੈ। ਗੁਰਬਾਣੀ ਅਜਿਹੀ ਗੱਲ ਕਹਿੰਦੀ ਹੈ-

*ਗ੍ਰਿਹਿ ਸੋਭਾ ਜਾ ਕੈ ਰੇ ਨਾਹਿ॥*

(ਅੰਗ ੮੭੨)

ਜਿਸ ਗ੍ਰਹਿਸਤੀ ਕੋਲ ਧਨ ਨਹੀਂ, ਉਸ ਦੀ ਸੰਸਾਰ 'ਤੇ ਸੋਭਾ ਨਹੀਂ ਹੁੰਦੀ। ਇਕ ਅਜਿਹੇ ਹਨ ਜਿਹੜੇ ਧਨ ਨੂੰ ਇਕੱਠਾ ਕਰਨ ਲਈ ਮਾਂ ਦਾ ਸਾਥ ਛੱਡ ਦਿੰਦੇ ਹਨ, ਪਿਤਾ ਦਾ ਸਾਥ ਛੱਡ ਦਿੰਦੇ ਹਨ। ਉਹਨਾਂ ਨੂੰ ਧੋਖਾ ਦੇ ਜਾਂਦੇ ਹਨ। ਹਾਲਾਂਕਿ ਮਾਂ-ਬਾਪ ਕਿਨੀਆਂ ਮੁਸ਼ਕਲਾਂ ਨਾਲ ਆਪਣੇ ਬੱਚੇ ਨੂੰ ਪਾਲਦੇ ਹਨ। ਪਰ ਉਹੀ ਬੱਚੇ ਜਿਨ੍ਹਾਂ ਨੂੰ ਬੜੇ ਚਾਵਾਂ ਨਾਲ ਮਾਤਾ ਪਿਤਾ ਨੇ ਪਾਲਿਆ ਤੇ ਬੜੇ ਬੜੇ ਉਹਨਾਂ ਅੰਦਰ ਉਤਸ਼ਾਹ ਸਨ ਕਿ ਸਾਡਾ ਬੱਚਾ ਵੱਡਾ ਹੋਵੇਗਾ। ਉਸ ਨੂੰ ਵਿੱਦਿਆ ਦਿੰਦੇ ਹਨ, ਪੜ੍ਹਾਉਂਦੇ ਹਨ। ਜਦੋਂ ਵੱਡਾ ਹੋ ਜਾਂਦਾ ਹੈ ਤਾਂ ਫਿਰ

ਧਨ ਦੇ ਪਿੱਛੇ ਪੈ ਕੇ ਮਾਤਾ ਪਿਤਾ ਦਾ ਆਦਰ ਸਤਿਕਾਰ ਵੀ ਭੁੱਲ ਜਾਂਦਾ ਹੈ। ਕਈ ਅਜਿਹੇ ਬੱਚੇ ਵੀ ਮੈਂ ਦੇਖੇ ਹਨ ਜਿਹੜੇ ਮਾਤਾ ਪਿਤਾ ਨੂੰ ਗਾਲ੍ਹਾਂ ਦਿੰਦੇ ਹਨ। ਕਈ ਵਾਰ ਮਾਂ-ਬਾਪ ਨੂੰ ਮਾਰਦੇ ਕੁੱਟਦੇ ਵੀ ਹਨ। ਗੁਰਬਾਣੀ ਕਹਿੰਦੀ ਹੈ ਕਿ ਇਕ ਅਜਿਹੇ ਵੀ ਹਨ ਜਿਹੜੇ ਮਾਤਾ ਪਿਤਾ ਨੂੰ ਛੱਡ ਕੇ ਵੀ ਧਨ ਇਕੱਠਾ ਕਰਦੇ ਹਨ। ਉਹਨਾਂ ਦਾ ਸੁੱਖ ਨਹੀਂ ਮੰਗਦੇ, ਉਹਨਾਂ ਦੀ ਮੌਤ ਮੰਗਦੇ ਹਨ ਕਿ ਇਹ ਮਰ ਜਾਣ ਤੇ ਸਾਡੇ ਹੱਥ ਵਿਚ ਧਨ ਆ ਜਾਵੇ।

ਉਹ ਬੱਚਾ ਬਹੁਤ ਵੱਡਾ ਬੇਵਕੂਫ਼ ਹੈ ਜਿਹੜਾ ਮਾਤਾ ਪਿਤਾ ਦੀ ਆਗਿਆ ਵਿਚ ਨਹੀਂ ਚਲਦਾ। ਤੁਸੀਂ ਪੁੱਛੋਗੇ, ਕਿਉਂ ਬੇਵਕੂਫ਼ ਹੈ ? ਦੇਖੋ, ਕੋਈ ਨੌਕਰ ਤੁਸੀਂ ਰੱਖੋਗੇ ਤਾਂ ਨੌਕਰ ਤੋਂ ਹਮੇਸ਼ਾ ਡਰਦੇ ਰਹੋਗੇ ਕਿ ਕਿਤੇ ਧੋਖਾ ਨਾ ਦੇ ਜਾਏ। ਮਾਂ ਬਾਪ ਬਿਨਾਂ ਤਨਖ਼ਾਹ ਤੋਂ ਤੁਹਾਡੇ ਨੌਕਰ ਹਨ। ਉਹਨਾਂ ਨੇ ਕਦੀ ਵੀ ਤੁਹਾਨੂੰ ਧੋਖਾ ਨਹੀਂ ਦੇਣਾ। ਦਿਨ ਰਾਤ ਉਹਨਾਂ ਨੇ ਕੰਮ ਕਰਨਾ ਹੈ ਤੇ ਤੁਹਾਡੇ ਲਈ ਕਰਨਾ ਹੈ। ਇਸ ਕਰਕੇ ਜਿਹੜਾ ਬੱਚਾ ਮਾਂ-ਬਾਪ ਦੀ ਕਦਰ ਨਹੀਂ ਕਰਦਾ, ਮਾਂ ਬਾਪ ਨਾਲ ਲੜਦਾ ਹੈ, ਉਹ ਬਹੁਤ ਵੱਡਾ ਮੂਰਖ ਆਦਮੀ ਹੈ। ਉਸ ਨੂੰ ਸੋਝੀ ਨਹੀਂ ਕਿ ਮੇਰੇ ਮਾਤਾ ਪਿਤਾ ਬਿਨਾਂ ਧਨ ਤੋਂ, ਬਿਨਾਂ ਕਿਸੇ ਪੈਸੇ ਤੋਂ, ਬਿਨਾਂ ਕਿਸੇ ਗੱਲ ਤੋਂ ਮੇਰੇ ਲਈ ਕੰਮ ਕਰ ਰਹੇ ਹਨ ਅਤੇ ਦਿਨ ਰਾਤ ਕੰਮ ਕਰ ਰਹੇ ਹਨ। ਕਈ ਵਾਰ ਥੱਕਿਆਂ ਟੁੱਟਿਆਂ ਵੀ ਕੰਮ ਕਰਦੇ ਹਨ। ਇਹ ਦਿਨ ਰਾਤ ਮੇਰੇ ਲਈ ਹੀ ਕੰਮ ਕਰਦੇ ਹਨ।

ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਜਿਹੜਾ ਬੱਚਾ ਮਾਂ-ਬਾਪ ਦੀ ਗੱਲ ਨਹੀਂ ਮੰਨਦਾ, ਮਾਂ ਬਾਪ ਨੂੰ ਤਿਆਗ ਦਿੰਦਾ ਹੈ-

*ਮਾਂ ਪਿਉ ਪਰਹਰਿ ਸੁਣੈ ਵੇਦੁ ਭੇਦੁ ਨ ਜਾਣੈ ਕਥਾ ਕਹਾਣੀ।*
*ਮਾਂ ਪਿਉ ਪਰਹਰਿ ਕਰੈ ਤਪੁ ਵਣਖੰਡਿ ਭੁਲਾ ਫਿਰੈ ਬਿਬਾਣੀ।*
*ਮਾਂ ਪਿਉ ਪਰਹਰਿ ਕਰੈ ਪੂਜੁ ਦੇਵੀ ਦੇਵ ਨ ਸੇਵ ਕਮਾਣੀ।*
*ਮਾਂ ਪਿਉ ਪਰਹਰਿ ਨ੍ਹਾਵਣਾ ਅਠਸਠਿ ਤੀਰਥ ਘੁੰਮਣਵਾਣੀ।*
*ਮਾਂ ਪਿਉ ਪਰਹਰਿ ਕਰੈ ਦਾਨ ਬੇਈਮਾਨ ਅਗਿਆਨ ਪ੍ਰਾਣੀ।*
*ਮਾਂ ਪਿਉ ਪਰਹਰਿ ਵਰਤ ਕਰਿ ਮਰਿ ਮਰਿ ਜੰਮੈ ਭਰਮਿ ਭੁਲਾਣੀ।*
*ਗੁਰ ਪਰਮੇਸਰੁ ਸਾਰੁ ਨ ਜਾਣੀ॥ ੧੩॥*

(ਵਾਰ ੩੭, ਪਉੜੀ ੧੩)

ਮਾਤਾ ਗੁਰੂ ਹੈ। ਫਿਰ ਕਹਿੰਦੇ ਹਨ-

*ਗੁਰਦੇਵ ਮਾਤਾ ਗੁਰਦੇਵ ਪਿਤਾ*

(ਅੰਗ ੨੫੦)

ਤੀਜੇ ਨੰਬਰ 'ਤੇ ਈਸ਼ਵਰ ਦੀ ਗੱਲ ਆਉਂਦੀ ਹੈ। ਕਹਿੰਦੇ ਹਨ-

*ਗੁਰਦੇਵ ਸੁਆਮੀ ਪਰਮੇਸੁਰਾ॥*

*ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ॥*

(ਅੰਗ ੨੫੦)

ਮਾਂ ਬੱਚੇ ਨੂੰ ਤੁਰਨਾ ਸਿਖਾਉਂਦੀ ਹੈ। ਮਾਂ ਬੱਚੇ ਨੂੰ ਬੋਲਣਾ ਸਿਖਾਉਂਦੀ ਹੈ। ਮਾਂ ਬੱਚੇ ਨੂੰ ਅਨੇਕ ਚੀਜ਼ਾਂ ਦੀ ਵਾਕਫ਼ੀਅਤ ਦਿੰਦੀ ਹੈ। ਪਿਤਾ ਬੱਚੇ ਲਈ ਬਹੁਤ ਕੁਝ ਕਰਦਾ ਹੈ। ਮਾਤਾ ਅਤੇ ਪਿਤਾ ਦੀ ਕਦਰ ਕਰਨੀ ਮਨੁੱਖ ਦਾ ਫ਼ਰਜ਼ ਹੈ। ਪਰ ਗੁਰਦੇਵ ਜੀ ਕਹਿੰਦੇ ਹਨ ਕਿ ਅਜਿਹੇ ਲੋਕ ਵੀ ਹਨ ਜਿਹੜੇ ਮਾਂ ਅਤੇ ਬਾਪ ਨੂੰ ਛੱਡ ਕੇ ਧਨ ਇਕੱਠਾ ਕਰਦੇ ਹਨ। ਇਕ ਅਜਿਹੇ ਹਨ ਜਿਹੜੇ–

*ਸੁਤ ਮੀਤ ਭ੍ਰਾਤ ਤੇ ਗੁਹਜੀ*

ਪੁੱਤਰ–ਮਿੱਤਰ–ਭਰਾਵਾਂ ਤੋਂ ਚੋਰੀ ਕਰਕੇ ਛੁਪਾ ਕੇ ਵੱਖਰਾ ਰੱਖ ਲੈਂਦੇ ਹਨ–

*ਸੁਤ ਮੀਤ ਭ੍ਰਾਤ ਤੇ ਗੁਹਜੀ ਤਾ ਕੈ ਨਿਕਟਿ ਨ ਹੋਈ ਖਲੀਆ॥ ੩॥*

(ਅੰਗ ੧੦੦੪)

ਇਹ ਮਾਇਆ ਉਹਨਾਂ ਦੇ ਨਾਲ ਵੀ ਖੜੀ ਨਹੀਂ ਹੁੰਦੀ। ਰੁੱਕਦੀ ਕਿੱਥੇ ਹੈ–

*ਹੋਇ ਅਉਧੂਤ ਬੈਠੇ ਲਾਇ ਤਾਰੀ॥*

*ਜੋਗੀ ਜਤੀ ਪੰਡਿਤ ਬੀਚਾਰੀ॥*

*ਗ੍ਰਿਹਿ ਮੜੀ ਮਸਾਣੀ ਬਨ ਮਹਿ ਬਸਤੇ ਊਠਿ ਤਿਨਾ ਕੈ ਲਾਗੀ ਪਲੀਆ॥ ੪॥*

ਜਿਨ੍ਹਾਂ ਨੇ ਘਰ ਤਿਆਗ ਦਿੱਤੇ, ਮੜੀਆਂ ਨੂੰ ਵੀ ਆਪਣਾ ਘਰ ਮੰਨ ਲਿਆ, ਜੰਗਲਾਂ ਵਿਚ ਤੇ ਘਰਾਂ ਵਿਚ ਕੋਈ ਫ਼ਰਕ ਨਾ ਸਮਝਿਆ, ਅਜਿਹੇ ਵਿਅਕਤੀ ਜਿਹੜੇ ਰੱਬ ਨਾਲ ਪਿਆਰ ਕਰਨ ਵਾਲੇ ਹੋ ਗਏ, ਇਹ ਮਾਇਆ ਉਹਨਾਂ ਦੇ ਚਰਨਾ ਤੇ ਨਮਸਕਾਰ ਕਰਦੀ ਹੈ

*ਹੋਇ ਅਉਧੂਤ ਬੈਠੇ ਲਾਇ ਤਾਰੀ॥*

*ਜੋਗੀ ਜਤੀ ਪੰਡਿਤ ਬੀਚਾਰੀ॥*

ਪੰਡਿਤ ਦਾ ਅਰਥ ਹੈ ਗਿਆਨਵਾਨ।

*ਗ੍ਰਿਹਿ ਮੜੀ ਮਸਾਣੀ ਬਨ ਮਹਿ ਬਸਤੇ ਊਠਿ ਤਿਨਾ ਕੈ ਲਾਗੀ ਪਲੀਆ॥*

*ਏਕੈ ਸੂਮੁ ਕਰਿ ਗਾਡੀ ਗਡਹੈ॥*

ਇਕ ਐਸੇ ਵਿਅਕਤੀ ਪੁਰਾਣੇ ਸਮਿਆਂ ਵਿਚ ਧਨ ਨੂੰ ਬਰਤਨਾਂ ਵਿਚ ਪਾ ਕੇ ਧਰਤੀ ਵਿਚ ਦੱਬ ਦਿੰਦੇ ਸਨ।

*ਏਕਹਿ ਸੁਪਨੈ ਦਾਮੁ ਨ ਛਡਹੈ॥*

(ਅੰਗ ੧੦੦੪)

ਇਕ ਅਜਿਹੇ ਹਨ ਜਿਹੜੇ ਸੁਪਨੇ ਵਿਚ ਵੀ ਦਮੜੀ ਨਹੀਂ ਛੱਡਦੇ।

*ਮਾਇਆ ਮਨਹੁ ਨ ਬੀਸਰੈ ਮਾਂਗੈ ਦੰਮਾ ਦੰਮ॥*

(ਅੰਗ ੧੦੯੩)

ਇਕ ਇਕ ਸੁਆਸ ਨਾਲ ਮਾਇਆ ਮੰਗਦੇ ਹਨ। ਕਹਿੰਦੇ ਹਨ, ਹੇ ਨਿਰੰਕਾਰ! ਮਾਇਆ ਦੇ, ਪਦਾਰਥ ਦੇ, ਧਨ ਦੇ। ਪਰ ਪਿਆਰਿਉ-

*ਰਾਜੁ ਕਮਾਇ ਕਰੀ ਜਿਨਿ ਥੈਲੀ ਤਾ ਕੈ ਸੰਗਿ ਨ ਚੰਚਲਿ ਚਲੀਆ॥*

(ਅੰਗ ੧੦੦੪)

ਰਾਜੇ ਹੋ ਗਏ। ਉਹਨਾਂ ਨੇ ਲੋਕਾਂ ਨੂੰ ਟੈਕਸ ਲਾ ਲਾ ਕੇ ਮਾਇਆ ਇਕੱਠੀ ਕਰ ਲਈ। ਫਿਰ ਗੁਰੂ ਜੀ ਕਹਿੰਦੇ ਹਨ, ਇਹ ਚੰਚਲ ਮਾਇਆ ਉਹਨਾਂ ਦੇ ਨਾਲ ਵੀ ਨਹੀਂ ਗਈ। ਮਨੁੱਖ ਚਾਹੁੰਦਾ ਹੈ ਕਿ ਇਹ ਮੇਰੇ ਨਾਲ ਨਿੱਭ ਜਾਏ। ਬੰਦਾ ਇਸ ਨੂੰ ਜੋੜਦਾ ਹੈ, ਇਕੱਠੀ ਕਰਦਾ ਹੈ, ਇਸ ਦੇ ਲਈ ਸਖ਼ਤ ਤੋਂ ਸਖ਼ਤ ਮਿਹਨਤ ਕਰਦਾ ਹੈ। ਚਾਹੁੰਦਾ ਹੈ ਕਿ ਇਹ ਜਮ੍ਹਾ ਹੋ ਜਾਏ।

ਮੈਂ ਕਈ ਵਾਰੀ ਸੋਚਦਾ ਹਾਂ ਕਿ ਬੰਦਾ ਕਿੰਨਾ ਅਗਿਆਨੀ ਹੈ। ਗੁਰਬਾਣੀ ਵੀ ਪੜ੍ਹਦਾ ਹੈ। ਜਿਨ੍ਹਾਂ ਨੂੰ ਅਸੀਂ ਸੰਤ ਕਹਿੰਦੇ ਹਾਂ, ਜਦੋਂ ਉਹ ਮਰਦੇ ਹਨ ਤਾਂ ਕਰੋੜਾਂ ਰੁਪਈਏ ਬੈਂਕ ਬੈਲਿੰਸ ਉਹਨਾਂ ਦੇ ਨਿਕਲਦੇ ਹਨ। ਹਰਿਦੁਆਰ ਵਿਚ ਇਕ ਸਾਧੂ ਮਰਿਆ, ਉਸ ਨੂੰ ਕਿੰਨੇ ਰੁਪਈਏ ਟੈਕਸ ਲੱਗ ਕੇ ਆ ਗਿਆ। ਜਦੋਂ ਟੈਕਸ ਦੀ ਚਿੱਠੀ ਦੇ ਕੇ ਗਏ ਤਾਂ ਹਾਰਟ ਫ਼ੇਲ੍ਹ ਹੋ ਗਿਆ। ਕਿੰਨੇ ਕਰੋੜ ਰੁਪਈਆ ਉਸ ਦੀ ਜਿਹੜੀ ਬਲੈਕ ਮਨੀ ਸੀ, ਉਸ ਦੇ ਆਸ਼ਰਮ ਵਿਚੋਂ ਨਿਕਲਿਆ।

ਸੰਤ-ਸਾਧੂ ਹੋਣਾ ਵੱਖਰੀ ਗੱਲ ਹੈ। ਕੇਵਲ ਭੇਖ ਨਾਲ ਕੋਈ ਸਾਧੂ ਨਹੀਂ ਹੋ ਜਾਂਦਾ। ਸਾਧੂ ਲਈ ਤਾਂ ਗੁਰਬਾਣੀ ਜੀਵਨ ਦੀ ਗੱਲ ਕਰਦੀ ਹੈ। ਬਾਕਾਇਦਾ ਸੰਤ ਦੀਆਂ ਗੁਰਬਾਣੀ ਨੇ ਨਿਸ਼ਾਨੀਆਂ ਕਹੀਆਂ ਹਨ। ਅਫ਼ਸੋਸ ਇਸ ਗੱਲ ਦਾ ਹੈ ਕਿ ਅਸੀਂ ਲਿਬਾਸ ਨੂੰ ਸੰਤ ਮੰਨ ਲਿਆ ਹੈ। ਕੋਈ ਲਿਬਾਸ ਸੰਤ ਨਹੀਂ ਹੈ। ਬਾਣੀ ਨੂੰ ਪੜ੍ਹੋ-

*ਸੰਤ ਅਨੰਤਹਿ ਅੰਤਰੁ ਨਾਹੀ॥*

(ਅੰਗ ੪੮੬)

*ਨਾਨਕ ਸਾਧ ਪ੍ਰਭ ਭੇਦੁ ਨ ਭਾਈ॥*

(ਅੰਗ ੨੭੨)

ਸੰਤ ਦੀਆਂ ਬਾਣੀ ਨੇ ਬਾਕਾਇਦਾ ਨਿਸ਼ਾਨੀਆਂ ਕਹੀਆਂ ਹਨ। ਅਸੀਂ ਅਗਿਆਨਤਾ ਦੇ ਹਨੇਰੇ ਵਿਚ ਖੜੇ ਹਾਂ। ਹਨੇਰਾ ਕਦੀ ਚਾਨਣ ਨੂੰ ਨਹੀਂ ਜਾਣ ਸਕਦਾ, ਕਿਉਂਕਿ ਚਾਨਣ ਅਤੇ ਹਨੇਰਾ ਕਦੀ ਇਕੱਠੇ ਨਹੀਂ ਹੁੰਦੇ। ਪ੍ਰਕਾਸ਼ ਆਏਗਾ ਤਾਂ ਹਨੇਰਾ ਚਲਾ ਜਾਏਗਾ, ਹਨੇਰਾ

ਆਏਗਾ ਤਾਂ ਪ੍ਰਕਾਸ਼ ਚਲਾ ਜਾਏਗਾ। ਸੰਤ ਮਨੁੱਖਤਾ ਦੀ ਸਿਖਰ ਹੈ। ਅਸੀਂ ਅਜੇ ਸਹੀ ਮਾਇਨਿਆਂ ਵਿਚ ਮਨੁੱਖ ਵੀ ਨਹੀਂ ਬਣੇ। ਸਾਡੇ ਕੰਮਾਂ ਨੂੰ ਦੇਖ ਕੇ ਸਾਡੇ ਗੁਰੂ ਨੂੰ ਅਜਿਹੇ ਬਚਨ ਕਹਿਣੇ ਪਏ–

*ਕਰਤੂਤਿ ਪਸੂ ਕੀ ਮਾਨਸ ਜਾਤਿ॥*

ਜਾਤ ਦਾ ਅਰਥ ਹੈ ਜਾਣਿਆ ਜਾਂਦਾ ਹੈ। ਕੰਮ ਪਸ਼ੂਆਂ ਵਾਲੇ ਹਨ ਪਰ ਜਾਣਿਆ ਬੰਦਾ ਕਰਦੇ ਜਾਂਦਾ ਹੈ–

*ਲੋਕ ਪਚਾਰਾ ਕਰੈ ਦਿਨੁ ਰਾਤਿ॥*
*ਬਾਹਰਿ ਭੇਖ ਅੰਤਰਿ ਮਲੁ ਮਾਇਆ॥*
*ਛਪਸਿ ਨਾਹਿ ਕਛੁ ਕਰੈ ਛਪਾਇਆ॥*
*ਬਾਹਰਿ ਗਿਆਨ ਧਿਆਨ ਇਸਨਾਨ॥*
*ਅੰਤਰਿ ਬਿਆਪੈ ਲੋਭੁ ਸੁਆਨੁ॥*
*ਅੰਤਰਿ ਅਗਨਿ ਬਾਹਰਿ ਤਨੁ ਸੁਆਹ॥*
*ਗਲਿ ਪਾਥਰ ਕੈਸੇ ਤਰੈ ਅਥਾਹ॥*
*ਜਾ ਕੈ ਅੰਤਰਿ ਬਸੈ ਪ੍ਰਭੁ ਆਪਿ॥*
*ਨਾਨਕ ਤੇ ਜਨ ਸਹਜਿ ਸਮਾਤਿ॥*

(ਅੰਗ ੨੬੭)

ਅਸੀਂ ਵਿਚਾਰ ਕਰ ਰਹੇ ਸਾਂ ਕਿ ਜਿਹੜਾ ਮਾਇਆ ਦਾ ਸੰਬੰਧ ਹੈ, ਇਹ ਸਰੀਰ ਤੋਂ ਅੱਗੇ ਨਹੀਂ ਜਾਂਦਾ। ਜਿਸ ਘਰ ਨੂੰ ਤੂੰ ਛੱਡ ਕੇ ਚਲਾ ਜਾਣਾ ਹੈ, ਉਥੇ ਤੂੰ ਫੱਸਿਆ ਹੋਇਆ ਹੈਂ। ਜਿਸ ਘਰ ਵਿਚ ਤੂੰ ਜਾਣਾ ਹੈ, ਉਸ ਘਰ ਦੀ ਤੈਨੂੰ ਚਿੰਤਾ ਨਹੀਂ। ਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਸਰੀਰ ਨੂੰ ਘਰ ਦੀ ਲੋੜ ਹੈ ਤੇ ਆਤਮਾ ਦਾ ਘਰ ਵੀ ਸਰੀਰ ਹੈ। ਆਤਮਾ ਤੇਰੇ ਸਰੀਰ ਵਿਚ ਰਹਿੰਦੀ ਹੈ, ਫਿਰ ਵੀ ਇਸ ਆਤਮਾ ਨੂੰ ਘਰ ਦੀ ਲੋੜ ਪਵੇਗੀ ਜਦੋਂ ਉਹ ਇਸ ਘਰ ਨੂੰ ਛੱਡ ਕੇ ਗਈ। ਜੇ ਤੂੰ ਇਸ ਦਾ ਘਰ ਨਾ ਬਣਾਇਆ ਤਾਂ ਯਾਦ ਰੱਖੀਂ ਜਿਨ੍ਹਾਂ ਦੇ ਘਰ ਨਹੀਂ ਹੁੰਦੇ, ਉਹ ਫੁੱਟਪਾਥਾਂ 'ਤੇ ਸੌਂਦੇ ਹਨ। ਜੇ ਤੂੰ ਇਸ ਆਤਮਾ ਲਈ ਘਰ ਨਾ ਬਣਾ ਸਕਿਆ ਤਾਂ ਯਾਦ ਰੱਖੀਂ, ਇਹ ਵੀ ਟੇਢੀਆਂ ਜੂਨਾਂ ਦੇ ਘਰ ਲੱਭ ਕੇ ਉਹਨਾਂ ਵਿਚ ਚਲੀ ਜਾਏਗੀ। ਜੇ ਕਦੀ ਤੇਰੇ 'ਤੇ ਗੁਰੂ ਦੀ ਕ੍ਰਿਪਾ ਹੋ ਜਾਏ, ਤੂੰ ਗੁਰੂ ਦੀ ਗੱਲ ਸਮਝ ਲਵੇਂ, ਗੁਰੂ ਦੀ ਬਾਣੀ ਆਪਣੇ ਅੰਦਰ ਵਸਾਉਣ ਦਾ ਯਤਨ ਕਰੇਂ ਤਾਂ ਫਿਰ ਤੂੰ ਆਪਣੇ ਲਈ ਚਾਹੇ ਘਰ ਨਾ ਬਣਾ ਸਕੇਂ ਪਰ ਗੁਰੂ ਤੇਰੇ ਲਈ ਘਰ ਬਣਾਏਗਾ–

*ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥*

(ਅੰਗ ੪੪)

ਜਿੱਥੇ ਜਨਮ ਨਹੀਂ ਹੋਵੇਗਾ, ਜਿੱਥੇ ਮੌਤ ਨਹੀਂ ਆਏਗੀ, ਜਿੱਥੇ ਬੁਢੇਪਾ ਨਹੀਂ ਆਏਗਾ, ਉਹ ਘਰ ਤੇਰੇ ਲਈ ਗੁਰੂ ਬਣਾਏਗਾ-

*ਕਹੁ ਨਾਨਕ ਨਿਹਚਲ ਘਰੁ ਬਾਧਿਓ ਗੁਰਿ ਕੀਓ ਬੰਧਾਨੀ॥*

(ਅੰਗ ੬੭੨)

ਇਕ ਗੱਲ ਯਾਦ ਰੱਖੀਂ ਕਿ ਜੇ ਇਥੇ ਤੈਨੂੰ ਖ਼ਰਚਾ ਚਾਹੀਦਾ ਹੈ ਤਾਂ ਤੇਰਾ ਗੁਰੂ ਕਹਿੰਦਾ ਹੈ ਕਿ ਪ੍ਰਲੋਕ ਵਿਚ ਵੀ ਤੈਨੂੰ ਖ਼ਰਚਾ ਚਾਹੀਦਾ ਹੈ। ਇਥੇ ਖ਼ਰਚਾ ਧਨ ਹੈ ਤੇ ਉਥੇ ਖ਼ਰਚਾ ਨਾਮ ਹੈ। ਇਥੇ ਖ਼ਰਚਾ ਜੇਬ ਵਿਚ ਨਾ ਹੋਵੇ ਤਾਂ ਕਿਤੇ ਵੀ ਜਾ ਕੇ ਕਹਿ ਨਹੀਂ ਸਕਦਾ ਕਿ ਮੈਨੂੰ ਇਹ ਕੁਝ ਚਾਹੀਦਾ ਹੈ, ਇੰਨਾ ਦੇ ਦਿਉ। ਜੇ ਉਥੇ ਖ਼ਰਚਾ ਨਾ ਹੋਇਆ ਤਾਂ ਯਾਦ ਰੱਖੀਂ, ਉਥੇ ਵੀ ਫਿਰ ਤੈਨੂੰ ਦਰਗਾਹ ਵਿਚ ਧੱਕੇ ਪੈਣੇ ਹਨ। ਜੇ ਤੇਰੇ ਕੋਲ ਨਾਮ ਹੋਇਆ ਫਿਰ-

*ਰੇ ਰੇ ਦਰਗਹ ਕਹੈ ਨ ਕੋਊ॥*
*ਆਉ ਬੈਠੁ ਆਦਰੁ ਸੁਭ ਦੇਊ॥*

(ਅੰਗ ੨੫੨)

ਫਿਰ ਉਥੇ ਤੇਰਾ ਸਤਿਕਾਰ ਹੋਵੇਗਾ ਤੇ ਜੇ ਉਥੋਂ ਦਾ ਖ਼ਰਚਾ ਨਾ ਹੋਇਆ, ਤਾਂ ਫਿਰ ਗੁਰਬਾਣੀ ਕਹਿੰਦੀ ਹੈ ਕਿ ਪਿਆਰਿਆ ! ਜਮ ਤੈਨੂੰ ਫੜ ਕੇ ਲੈ ਜਾਣਗੇ। ਤੈਨੂੰ ਤਸੀਹੇ ਦਿੱਤੇ ਜਾਣਗੇ। ਅਤੇ ਜਨਮਾਂ ਜਨਮਾਂਤਰਾਂ ਦੇ ਚੱਕਰਾਂ ਵਿਚ ਪਾਉਣ ਲਈ ਫਿਰ ਤੈਨੂੰ ਛੱਡ ਦਿੱਤਾ ਜਾਏਗਾ। ਇਹ ਬਾਣੀ ਕਹਿੰਦੀ ਹੈ ਕਿ ਜੇ ਤੂੰ ਪੁਰਾਨ ਵੀ ਸੁਣ ਲਏ ਤਾਂ ਕੀ ਕੀਤਾ ? ਤੇਰੇ ਅੰਦਰ ਭਗਤੀ ਪੈਦਾ ਨਾ ਹੋਈ। ਤੂੰ ਕਦੀ ਭੁੱਖੇ ਨੂੰ ਦਾਨ ਨਹੀਂ ਦਿੱਤਾ, ਬਲਕਿ ਤੂੰ ਗੁਰੂ ਪਾਸ ਆ ਕੇ ਝੋਲੀ ਅੱਡ ਕੇ ਮੰਗਦਾ ਰਿਹਾ।

ਮੈਂ ਇਕ ਭਿਖਾਰੀ ਦੀ ਕਹਾਣੀ ਸੁਣੀ ਸੀ। ਭਿਖਾਰੀ ਕਿਸੇ ਨੂੰ ਦੇ ਨਹੀਂ ਸਕਦਾ, ਕਿਉਂਕਿ ਭਿਖਾਰੀ ਦਾ ਕੰਮ ਤਾਂ ਮੰਗਣਾ ਹੈ। ਮੈਂ ਜਦੋਂ ਸੋਚਦਾ ਹਾਂ ਤਾਂ ਅਸੀਂ ਸਾਰੇ ਭਿਖਾਰੀ ਹਾਂ। ਕਿੰਨਾ ਵੀ ਧਨਵਾਨ ਹੋ ਜਾਏ, ਉਸ ਨੂੰ ਤ੍ਰਿਪਤੀ ਨਹੀਂ।

*ਸਹਸ ਖਟੇ ਲਖ ਕਉ ਉਠਿ ਧਾਵੈ॥*
*ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ॥*
*ਅਨਿਕ ਭੋਗ ਬਿਖਿਆ ਕੇ ਕਰੈ॥*
*ਨਹ ਤ੍ਰਿਪਤਾਵੈ ਖਪਿ ਖਪਿ ਮਰੈ॥*
*ਬਿਨਾ ਸੰਤੋਖ ਨਹੀ ਕੋਊ ਰਾਜੈ॥*
*ਸੁਪਨ ਮਨੋਰਥ ਬ੍ਰਿਥੇ ਸਭ ਕਾਜੈ॥*

(ਅੰਗ ੨੭੯)

ਭਿਖਾਰੀ ਕਿਸੇ ਨੂੰ ਕੁਝ ਦੇ ਨਹੀਂ ਸਕਦਾ। ਕਿਸੇ ਰਾਜੇ ਦੇ ਰਾਜ ਵਿਚ ਬਰਸਾਤ ਨਾ ਹੋਈ। ਪੁਰਾਤਨ ਸਮਿਆਂ ਵਿਚ ਰਾਜੇ ਲੋਕ ਜੋਤਸ਼ੀਆਂ ਨੂੰ ਸੱਦਦੇ ਸਨ। ਜੋਤਸ਼ੀ ਬੁਲਾਏ ਗਏ ਕਿ ਰਾਜ ਵਿਚ ਬਰਸਾਤ ਨਹੀਂ ਹੋ ਰਹੀ, ਕੁਝ ਕੀਤਾ ਜਾਏ। ਅਸੀਂ ਕਈ ਗੱਲਾਂ ਨੂੰ ਮੰਨਦੇ ਨਹੀਂ। ਅਸੀਂ ਕਹਿੰਦੇ ਹਾਂ, ਜੋਤਿਸ਼ ਵਿੱਦਿਆ ਕੋਈ ਚੀਜ਼ ਨਹੀਂ, ਪਰ ਯਾਦ ਰੱਖਿਉ, ਜੋਤਿਸ਼ ਹੈ, ਪਰ ਹਰ ਬੰਦੇ ਨੂੰ ਨਹੀਂ ਆਉਂਦੀ। ਜਿਵੇਂ ਨਾਮ ਤਾਂ ਹੈ ਪਰ ਹਰ ਬੰਦਾ ਜਪ ਕੇ ਮੰਜਲ ਤੇ ਨਹੀਂ ਪੁਜ ਸਕਦਾ। ਹਰ ਬੰਦਾ ਭਗਤ ਨਹੀਂ ਬਣ ਸਕਦਾ। ਹਰ ਬੰਦਾ ਸੰਤ ਨਹੀਂ ਬਣ ਸਕਦਾ। ਜੇ ਹਰ ਬੰਦਾ ਸੰਤ ਨਹੀਂ ਬਣ ਸਕਦਾ ਫਿਰ ਅਸੀਂ ਕਹਾਂਗੇ, ਸੰਤ ਕੋਈ ਨਹੀਂ। ਸੰਤ ਤਾਂ ਹਨ। ਕਰੋੜਾਂ ਵਿਚੋਂ ਕੋਈ ਇਕ ਅੱਧਾ ਸੰਤ ਹੈ। ਇਵੇਂ ਜੋਤਸ਼ੀ ਵੀ ਸੰਸਾਰ ਵਿਚ ਹਨ, ਪਰ ਕਰੋੜਾਂ ਵਿਚੋਂ ਕੋਈ ਇਕ ਅੱਧਾ ਜਾਣਦਾ ਹੈ।

ਜੋਤਸ਼ੀਆਂ ਨੇ ਦੱਸਿਆ ਕਿ ਰਾਜਨ ! ਤੂੰ ਮੰਗਣ ਲਈ ਭਿਖਾਰੀ ਦਾ ਭੇਖ ਧਾਰ ਕੇ ਜਾਏਂ ਤੇ ਜਿਹੜਾ ਵਿਅਕਤੀ ਤੇਰੇ ਅੱਗੇ ਆ ਜਾਏ, ਉਸ ਤੋਂ ਮੰਗੀਂ। ਤੈਨੂੰ ਭਿਖਸ਼ਾ ਮਿਲ ਜਾਏ ਤਾਂ ਫਿਰ ਬਰਸਾਤ ਹੋ ਜਾਏਗੀ। ਭਿਖਾਰੀ ਨਹੀਂ ਦੇ ਸਕਦਾ। ਇਸ ਕਰਕੇ ਅਸੀਂ ਸਾਰੇ ਧਨ ਦੇ ਪਹਿਰੇਦਾਰ ਹੋ ਗਏ ਕਿ ਧਨ ਚਲਿਆ ਨਾ ਜਾਏ। ਧਨ ਸਾਡਾ ਮਾਲਕ ਹੋ ਕੇ ਬੈਠ ਗਿਆ ਹੈ। ਅਸੀਂ ਧਨ ਦੇ ਗ਼ੁਲਾਮ ਹੋ ਗਏ ਹਾਂ। ਉੱਧਰ ਭਿਖਾਰੀ ਜਦੋਂ ਘਰ ਤੋਂ ਚੱਲਦਾ ਹੈ ਤਾਂ ਭਿਖਾਰੀ ਆਪਣੇ ਹੱਥ ਵਿਚ ਜਿਹੜਾ ਝੋਲਾ ਫੜਿਆ ਹੁੰਦਾ ਹੈ ਭਿਖਸ਼ਾ ਪਾਉਣ ਲਈ, ਉਸ ਦੇ ਵਿਚ ਦੋ ਮੁੱਠ ਆਟਾ ਪਾ ਕੇ ਚੱਲਦਾ ਹੈ। ਕਿਉਂਕਿ ਉਸ ਦੀ ਸੋਚ ਹੈ ਕਿ ਜੇ ਘਰ ਤੋਂ ਲੈ ਕੇ ਚੱਲਾਂਗੇ ਤਾਂ ਫਿਰ ਅੱਗੋਂ ਵੀ ਕੁਝ ਮਿਲੇਗਾ। ਉਧਰੋਂ ਭਿਖਾਰੀ ਨੇ ਮਨ ਵਿਚ ਅੱਜ ਸੋਚਿਆ ਕਿ ਅੱਜ ਮੁੱਠੀ ਭਰ ਚਾਵਲ ਪਾ ਲਵਾਂ ਅਤੇ ਜੇ ਕਦੀ ਰਾਜਾ ਮੈਨੂੰ ਮਿਲਿਆ, ਤਾਂ ਰਾਜੇ ਕੋਲੋਂ ਭਿਖਿਆ ਮੰਗਾਂ ਤੇ ਰਾਜਾ ਮੈਨੂੰ ਭਿਖਿਆ ਦੇ ਦੇਵੇ ਤਾਂ ਮਾਲੋ ਮਾਲ ਹੋ ਜਾਵਾਂ।

ਹਰ ਭਿਖਾਰੀ ਦੀ ਆਪੋ ਆਪਣੀ ਸੋਚ ਹੈ। ਉਧਰੋਂ ਰਾਜੇ ਨੂੰ ਜੋਤਸ਼ੀਆਂ ਨੇ ਕਿਹਾ ਕਿ ਤੂੰ ਮੰਗਣ ਜਾਣਾ ਹੈ। ਰਾਜਾ ਘਰ ਤੋਂ ਰੱਥ 'ਤੇ ਚੜ੍ਹ ਕੇ ਮੰਗਣ ਲਈ ਚੱਲਿਆ। ਉਧਰੋਂ ਭਿਖਾਰੀ ਨੇ ਦੇਖਿਆ ਕਿ ਰਾਜੇ ਦਾ ਰੱਥ ਆ ਰਿਹਾ ਹੈ ਤੇ ਰਾਜੇ ਕੋਲੋਂ ਕੁਝ ਮੰਗ ਲਵਾਂ। ਰਾਜੇ ਨੂੰ ਵੀ ਇਹ ਗੱਲ ਕਹੀ ਗਈ ਸੀ ਕਿ ਜਿਹੜਾ ਪਹਿਲਾ ਵਿਅਕਤੀ ਤੈਨੂੰ ਮਿਲੇ, ਤੂੰ ਉਸ ਤੋਂ ਮੰਗਣਾ ਹੈ। ਸਾਹਮਣੇ ਹੀ ਭਿਖਾਰੀ ਆ ਗਿਆ। ਰਾਜੇ ਦਾ ਰੱਥ ਭਿਖਾਰੀ ਦੇ ਪਾਸ ਆ ਕੇ ਰੁਕ ਗਿਆ। ਭਿਖਾਰੀ ਆਪਣੇ ਮਨ ਵਿਚ ਸੋਚਦਾ ਹੈ ਕਿ ਰਾਜੇ ਨੇ ਰੱਥ ਰੋਕਿਆ ਹੈ ਤੇ ਮੈਨੂੰ ਕੁਝ ਦਾਨ ਦੇਵੇਗਾ। ਰਾਜਾ ਉਤਰਿਆ ਤੇ ਰਾਜੇ ਨੇ ਹੱਥ ਭਿਖਾਰੀ ਵੱਲ ਫੈਲਾਅ ਦਿੱਤੇ। ਕਹਿਣ ਲੱਗਾ — ਮੈਨੂੰ ਪਤਾ ਹੈ ਕਿ ਤੂੰ ਭਿਖਾਰੀ ਹੈਂ, ਪਰ ਮੈਂ ਵੀ ਮਜਬੂਰ ਹਾਂ, ਰਾਜ ਵਿਚ ਬਰਸਾਤ ਨਹੀਂ ਹੋਈ, ਮੈਂ ਵੀ ਮੰਗਣਾ ਹੈ ਤੇ ਤੂੰ ਪਹਿਲਾ ਵਿਅਕਤੀ ਮਿਲਿਆ ਹੈਂ, ਤੂੰ ਮੈਨੂੰ ਦਾਨ ਦੇ। ਮੈਨੂੰ ਭਿਖਸ਼ਾ ਮਿਲ ਜਾਏਗੀ ਤਾਂ ਬਰਸਾਤ ਹੋ ਜਾਏਗੀ।

ਭਿਖਾਰੀ ਸੋਚੀਂ ਪੈ ਗਿਆ। ਜ਼ਿੰਦਗੀ ਵਿਚ ਕੁਝ ਦਿੱਤਾ ਨਹੀਂ ਸੀ। ਜਿਸ ਨੇ ਜ਼ਿੰਦਗੀ

ਵਿਚ ਕੁਝ ਦਿੱਤਾ ਨਾ ਹੋਵੇ, ਉਸ ਕੋਲੋਂ ਮੰਗੋ ਤਾਂ ਬੜੀਆਂ ਗਹਿਰੀਆਂ ਸੋਚਾਂ ਵਿਚ ਚਲਾ ਜਾਂਦਾ ਹੈ, ਕਿਉਂਕਿ ਜ਼ਿੰਦਗੀ ਭਰ ਮੰਗਦਾ ਰਿਹਾ ਸੀ, ਲੈਂਦਾ ਰਿਹਾ ਸੀ ਪਰ ਦਿੱਤਾ ਕੁਝ ਨਹੀਂ ਸੀ। ਇਸ ਭਿਖਾਰੀ ਨੇ ਵੀ ਕਦੀ ਕੁਝ ਦਿੱਤਾ ਨਹੀਂ ਸੀ।

ਮਨ ਵਿਚ ਇਹ ਵਿਚਾਰ ਕਰਨ ਲੱਗ ਪਿਆ ਕਿ ਰਾਜੇ ਨੇ ਮੰਗਿਆ ਹੈ ਤੇ ਜੇ ਮਨਾ ! ਤੂੰ ਰਾਜੇ ਨੂੰ ਨਾ ਭਿਖਸ਼ਾ ਦਿੱਤੀ ਤਾਂ ਰਾਜਾ ਹੈ, ਕੀ ਪਤਾ ਮਰਵਾ ਹੀ ਦੇਵੇ। ਡਰਦਿਆਂ ਮਾਰਿਆਂ ਭਿਖਾਰੀ ਨੇ ਆਪਣੀ ਝੋਲੀ ਵਿਚ ਹੱਥ ਪਾਇਆ ਤੇ ਇਕ ਚਾਵਲ ਦਾ ਦਾਣਾ ਝੋਲੀ ਵਿਚੋਂ ਕੱਢਿਆ ਤੇ ਰਾਜੇ ਦੇ ਹੱਥ 'ਤੇ ਰੱਖ ਦਿੱਤਾ। ਰਾਜੇ ਨੂੰ ਕੋਈ ਮਤਲਬ ਨਹੀਂ ਸੀ ਕਿ ਚਾਵਲਾਂ ਨਾਲ ਬੁੱਕ ਭਰੇ। ਰਾਜੇ ਨੂੰ ਭਿਖਸ਼ਾ ਮਿਲ ਗਈ। ਬਰਸਾਤ ਹੋ ਗਈ। ਉੱਧਰ ਭਿਖਾਰੀ ਨੇ ਦਿਨ ਭਰ ਮੰਗਿਆ ਤੇ ਕਈ ਦਿਨਾਂ ਨਾਲੋਂ ਜ਼ਿਆਦਾ ਅੱਜ ਮਿਲਿਆ।

ਭਿਖਾਰੀ ਜਦੋਂ ਸ਼ਾਮ ਨੂੰ ਭਿਖਸ਼ਾ ਮੰਗ ਕੇ ਘਰ ਪਹੁੰਚਿਆ ਤਾਂ ਘਰਵਾਲੀ ਨੇ ਦੇਖਿਆ ਕਿ ਬੋਝ ਨਾਲ ਦੱਬਦਾ ਆ ਰਿਹਾ ਹੈ। ਭੱਜ ਕੇ ਗਈ। ਘਰਵਾਲੀ ਬੜੀ ਪ੍ਰਸੰਨ ਹੈ। ਭਿਖਾਰੀ ਕਹਿੰਦਾ ਹੈ ਕਿ ਇਕ ਦਾਣਾ ਇਸ ਵਿਚੋਂ ਘੱਟ ਹੈ। ਉਹ ਦਾਣਾ ਅੱਜ ਮੈਂ ਰਾਜੇ ਨੂੰ ਦਾਨ ਦਿੱਤਾ ਹੈ। ਉਹ ਮੈਨੂੰ ਜ਼ਿੰਦਗੀ ਭਰ ਰੜਕਦਾ ਰਹੇਗਾ। ਘਰਵਾਲੀ ਨੇ ਜਦੋਂ ਸਾਮਾਨ ਲੈ ਕੇ ਚਾਵਲ ਪਲਟੇ ਤਾਂ ਦੇਖਦੀ ਹੈ ਕਿ ਇਕ ਦਾਣਾ ਸੋਨੇ ਦਾ ਹੈ। ਭਿਖਾਰੀ ਨੂੰ ਕਹਿੰਦੀ ਹੈ, ਇਹ ਸੋਨੇ ਦਾ ਦਾਣਾ ਹੈ। ਭਿਖਾਰੀ ਦੇ ਕਪਾਟ ਖੁੱਲ੍ਹ ਗਏ ਕਿ ਸੋਨੇ ਦਾ ਦਾਣਾ। ਇਹ ਦਾਨ ਤੋਂ ਸੋਨਾ ਬਣਿਆ। ਫਿਰ ਪਛਤਾਵਾ ਸ਼ੁਰੂ ਹੋ ਗਿਆ ਕਿ ਜਿੰਨੇ ਝੋਲੀ ਵਿਚ ਚਾਵਲ ਸਨ, ਸਾਰੇ ਕਿਉਂ ਨਾ ਦੇ ਦਿੱਤੇ। ਸਾਰੇ ਸੋਨੇ ਦੇ ਬਣ ਜਾਂਦੇ।

ਬੰਦਾ ਆਪਣੇ ਲਈ, ਸਰੀਰ ਲਈ ਬੜਾ ਕੁਝ ਕਰਦਾ ਹੈ, ਪਰ ਯਾਦ ਰੱਖਿਉ, ਪ੍ਰਾਣਾਂ ਲਈ, ਆਤਮਾ ਲਈ ਇਸ ਨੇ ਕੁਝ ਨਹੀਂ ਕੀਤਾ। ਗੁਰਬਾਣੀ ਕਹਿੰਦੀ ਹੈ-

*ਘਰੁ ਬੰਧਹੁ ਸਚ ਧਰਮ ਕਾ ਗਡਿ ਥੰਮੁ ਅਹਲੈ॥*

ਪਿਆਰਿਆ ! ਅਜਿਹੇ ਥੰਮ੍ਹ ਗੱਡ ਜਿਹੜੇ ਹਿੱਲਣ ਨਾ। ਉਹਨਾਂ ਥੰਮ੍ਹਾਂ 'ਤੇ ਘਰ ਬੰਨ੍ਹ।

*ਓਟ ਲੈਹੁ ਨਾਰਾਇਣੈ ਦੀਨ ਦੁਨੀਆ ਝਲੈ॥*

(ਅੰਗ ੩੨੦)

ਆਪਣੇ ਮਾਲਕ ਦਾ ਆਸਰਾ ਲੈ, ਤੈਨੂੰ ਲੋਕ ਦੁਨੀਆਂ ਵਿਚ ਧਰਮੀ ਕਹਿਣ ਤੇ ਤੂੰ ਧਰਮੀ ਹੋ ਜਾਏਂ। ਤੈਨੂੰ ਪ੍ਰਲੋਕ ਵਿਚ ਵੀ ਝੱਲਿਆ ਜਾਏ। ਜੇ ਤੂੰ ਨਾਮ ਜਪੇਂਗਾ ਤਾਂ ਇਥੇ ਵੀ ਸੁੱਖੀ ਰਹੇਂਗਾ ਤੇ ਅੱਗੇ ਵੀ ਨਾਮ ਤੇਰੇ ਨਾਲ ਚੱਲੇਗਾ। ਬਾਣੀ ਨੇ ਬਚਨ ਕਹੇ ਹਨ ਕਿ ਖ਼ਰਚਾ ਚਾਹੀਦਾ ਹੈ। ਨਾਮ ਦਾ ਖ਼ਰਚਾ ਬੁੱਧੀ ਰੂਪੀ ਪੱਲੇ ਵਿਚ ਬੰਨ੍ਹ ਕੇ ਲੈ ਜਾਣਾ ਹੈ। ਗੁਰੂ ਦੇ ਦਰ 'ਤੇ ਆਏ ਹੋ ਤੇ ਗੁਰੂ ਕੋਲੋਂ ਮੰਗੋ। ਗੁਰੂ ਨੂੰ ਕਹੋ ਕਿ ਨਿਰੰਕਾਰ ! ਮੇਰੀ ਝੋਲੀ ਖ਼ਾਲੀ ਹੈ। ਮੇਰੇ ਕੋਲ ਖ਼ਰਚਾ ਨਹੀਂ ਹੈ। ਆਪ ਬਖ਼ਸ਼ਿਸ਼ ਕਰੋ। ਨਾਮ ਇਸ ਤਰ੍ਹਾਂ ਨਹੀਂ ਜਪਣਾ ਕਿ ਧਿਆਨ

ਕਿਤੇ ਹੋਰ ਹੋਵੇ ਤੇ ਮਾਲਾ ਦੇ ਮਣਕੇ ਚੱਲ ਰਹੇ ਹੋਣ। ਧਿਆਨ ਕਿਤੇ ਹੋਰ ਹੋਵੇ ਤੇ ਬਾਣੀ ਪੜ੍ਹ ਰਹੇ ਹੋਵੋ, ਅਜਿਹਾ ਨਹੀਂ। ਹਿਰਦੇ ਵਿਚ ਨਾਮ ਚਾਹੀਦਾ ਹੈ। ਜਿਨ੍ਹਾਂ ਕੋਲ ਨਾਮ ਹੈ, ਉਹ ਧਨਵਾਨ ਹਨ। ਉਹ ਆਤਮਕ ਤੌਰ 'ਤੇ ਸੁੱਖੀ ਹਨ। ਗੁਰੂ ਦਾ ਉਪਦੇਸ਼ ਸਾਰਿਆਂ ਦੇ ਹਿਰਦੇ ਵਿਚ ਵੱਸੇ। ਜਿਸ ਨਾਲ ਸਾਡਾ ਮਨੁੱਖਾ ਜਨਮ ਸਫਲਾ ਹੋ ਸਕੇ। ਅਤੇ ਅਸੀਂ ਅੰਦਰੋਂ ਈਸ਼ਵਰ ਦੇ ਨਾਲ ਜੁੜਕੇ ਉਸਦੀ ਪ੍ਰਾਪਤੀ ਕਰ ਸਕੀਏ।



# ਕਰਿ ਸਿਦਕੁ ਕਰਣੀ ਖਰਚੁ ਬਾਧਹੁ

ਬੰਦੇ ਦੇ ਮਨ ਵਿਚ ਅਨੇਕਾਂ ਸਵਾਲ ਹਨ। ਉਸ ਨੂੰ ਜਦੋਂ ਵੀ ਕੁਝ ਕਿਹਾ ਜਾਏ, ਕਿਸੇ ਕੰਮ ਲਈ ਕਿਹਾ ਜਾਏ ਤਾਂ ਇਹ ਕਹਿ ਸਕਦਾ ਹੈ ਕਿ ਕਿਉਂ ਕਰਨਾ ਹੈ ? ਛੋਟਾ ਜਿਹਾ ਬੱਚਾ ਹੈ। ਮਾਂ ਉਸ ਨੂੰ ਸਕੂਲ ਭੇਜਣਾ ਚਾਹੁੰਦੀ ਹੈ। ਬੱਚਾ ਪੁੱਛਦਾ ਹੈ ਕਿ ਕਿਉਂ ਜਾਣਾ ਹੈ ? ਮਾਂ ਉਸ ਨੂੰ ਪਿਆਰ ਕਰਦੀ ਹੈ। ਕਹਿੰਦੀ ਹੈ, ਪੁੱਤਰ, ਤੂੰ ਸਕੂਲ ਜਾ, ਉਥੇ ਪੜ੍ਹਾਈ ਕਰੀਂ, ਤੂੰ ਡਾਕਟਰ ਬਣ ਜਾਏਂਗਾ, ਇੰਜੀਨੀਅਰ ਬਣ ਜਾਏਂਗਾ, ਸਾਇੰਸਦਾਨ ਬਣ ਜਾਏਂਗਾ। ਅਨੇਕਾਂ ਤਰ੍ਹਾਂ ਦੇ ਲਾਰੇ ਲਾ ਕੇ ਮਾਂ ਬੱਚੇ ਨੂੰ ਸਕੂਲ ਵਿਚ ਭੇਜਦੀ ਹੈ। ਅਸੀਂ ਵੀ ਸਤਿਗੁਰੂ 'ਤੇ ਸਵਾਲ ਕਰ ਸਕਦੇ ਹਾਂ ਕਿ ਆਪ ਕਹਿ ਰਹੇ ਹੋ-

*ਲਾਗਿ ਰਹੁ ਨਾਮੇ॥*

ਨਾਮ ਵਿਚ ਲੱਗਿਆਂ ਕੀ ਮਿਲੇਗਾ ? ਮੈਂ ਕਈ ਵਾਰ ਸੋਚਦਾ ਹਾਂ ਕਿ ਨਾਮ ਵਿਚ ਲੱਗਣ ਤੋਂ ਪਹਿਲਾਂ ਜਾਂ ਨਾਮ ਜਪਣਾ ਸ਼ੁਰੂ ਕਰਨ ਤੋਂ ਪਹਿਲਾਂ ਸਾਨੂੰ ਨਾਮ ਬਾਰੇ ਜਾਣਨਾ ਪਵੇਗਾ ਕਿ ਨਾਮ ਕੀ ਹੈ ? ਜਿੰਨੀ ਦੇਰ ਤੱਕ ਅਸੀਂ ਇਹ ਜਾਣ ਨਹੀਂ ਲੈਂਦੇ, ਉੱਨੀ ਦੇਰ ਤੱਕ ਅਸੀਂ ਨਾਮ ਨਾਲ ਜੁੜ ਨਹੀਂ ਸਕਦੇ। ਕਿਉਂਕਿ ਜਿਸ ਸੰਸਾਰ 'ਤੇ ਅਸੀਂ ਰਹਿ ਰਹੇ ਹਾਂ, ਇਥੇ ਇੰਨੇ ਮੱਤ ਹਨ, ਜਿਹੜੇ ਆਪਣੇ ਆਪਣੇ ਢੰਗ ਨਾਲ ਨਾਮ ਦੀ ਗੱਲ ਕਰਦੇ ਹਨ। ਆਪਣੇ ਆਪਣੇ ਢੰਗ ਨਾਲ ਨਾਮ ਦੀ ਪਰਿਭਾਸ਼ਾ ਕਹਿੰਦੇ ਹਨ। ਆਪਣੇ ਆਪਣੇ ਢੰਗ ਨਾਲ ਜੀਵਾਂ ਨੂੰ ਨਾਮ ਨਾਲ ਜੋੜਨ ਦਾ ਯਤਨ ਕਰਦੇ ਹਨ। ਪਰ ਸਾਡਾ ਰਸਤਾ ਕਿਉਂਕਿ ਗੁਰਮਤਿ ਦਾ ਰਸਤਾ ਹੈ, ਇਸ ਕਰਕੇ ਸਾਨੂੰ ਸਭ ਕੁਝ ਨਾਮ ਬਾਰੇ ਗੁਰੂ ਤੋਂ ਪੁੱਛਣਾ ਪਵੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਅਸੀਂ ਸਵਾਲ ਕਰਾਂਗੇ ਕਿ ਸਤਿਗੁਰੂ ਪਾਤਿਸ਼ਾਹ ! ਆਪ ਨਾਮ ਬਾਰੇ ਦੱਸੋ। ਨਾਮ ਕੀ ਹੈ ? ਨਾਮ ਕਿੱਥੇ ਹੈ ? ਨਾਮ ਕਿਵੇਂ ਹੈ ? ਨਾਮ ਕਿਉਂ ਹੈ ? ਇਕ ਗੱਲ ਯਾਦ ਰੱਖਿਉ, ਤੁਸੀਂ ਸਵਾਲ ਕਰੋ ਤਾਂ ਜਵਾਬ ਜ਼ਰੂਰ ਸਤਿਗੁਰੂ ਪਾਤਿਸ਼ਾਹ ਦੇਣਗੇ। ਅਜਿਹੀ ਗੱਲ ਨਹੀਂ ਕਿ ਤੁਸੀਂ ਸਵਾਲ ਕਰੋ ਤੇ ਸਤਿਗੁਰੂ ਚੁੱਪ ਕਰ ਜਾਣ। ਉਹ ਗੁਰੂ ਗੁਰੂ ਹੀ ਨਹੀਂ ਜਿਹੜਾ ਆਪਣੇ ਸਿੱਖ ਦੇ ਸਵਾਲ ਦਾ ਜਵਾਬ ਨਹੀਂ ਦੇ ਸਕਦਾ। ਗੁਰੂ ਖੁਦ ਕਹਿੰਦਾ ਹੈ।

*ਮਾਇ ਮੂੰਡਉ ਤਿਹ ਗੁਰੂ ਕੀ ਜਾਤੇ ਭਰਮ ਨ ਜਾਏ॥*

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 1430 ਪੰਨਿਆਂ ਵਿਚ ਨਾਮ ਦੀ ਚਰਚਾ ਹੀ ਲਿਖੀ ਹੈ। ਨਾਮ ਦੀ ਮਰਯਾਦਾ ਬਾਰੇ ਜਦੋਂ ਗੁਰੂ ਪਾਤਿਸ਼ਾਹ ਨੂੰ ਪੁਛੋਗੇ ਨਾਮ ਬਾਰੇ, ਨਾਮ ਦੇ ਮੁੱਲ

ਬਾਰੇ ਪੁੱਛਿਆ ਗਿਆ ਤਾਂ ਜਪੁ ਜੀ ਸਾਹਿਬ ਵਿਚ ਹੀ ਗੁਰੂ ਸਾਹਿਬ ਜੀ ਨੇ ਕਹਿ ਦਿੱਤਾ ਹੈ-

*ਅਮੁਲ ਗੁਣ ਅਮੁਲ ਵਾਪਾਰ॥*
*ਅਮੁਲ ਵਾਪਾਰੀਏ ਅਮੁਲ ਭੰਡਾਰ॥*

ਉਸ ਪ੍ਰਮਾਤਮਾ ਦੇ ਗੁਣਾਂ ਦਾ ਕੋਈ ਮੁੱਲ ਨਹੀਂ। ਅਮੋਲਕ ਵਿਚਾਰਾਂ ਵਾਲੇ ਜਿਨ੍ਹਾਂ ਦੇ ਵਿਚਾਰ ਬਹੁਤ ਚੰਗੇ ਹਨ, ਉਹ ਇਹਨਾਂ ਗੁਣਾਂ ਦਾ ਵਪਾਰ ਕਰਦੇ ਹਨ। ਉਹ ਇਹਨਾਂ ਗੁਣਾਂ ਦੀ ਵਿਚਾਰ ਕਰਦੇ ਹਨ। ਉਸ ਪ੍ਰਮਾਤਮਾ ਦੇ ਭੰਡਾਰੇ ਸ਼ੁਭ ਗੁਣਾਂ ਨਾਲ ਭਰੇ ਹੋਏ ਹਨ। ਫਿਰ ਅਮੋਲਕ ਵਿਚਾਰਾਂ ਵਾਲੇ ਲੋਕ ਗੁਰੂ ਦੀ ਸ਼ਰਨ ਵਿਚ ਆਉਂਦੇ ਹਨ-

*ਅਮੁਲ ਆਵਹਿ ਅਮੁਲ ਲੈ ਜਾਹਿ॥*

(ਜਪੁ ਜੀ ਸਾਹਿਬ)

ਅਮੋਲਕ ਵਿਚਾਰਾਂ ਵਾਲੇ ਲੋਕ ਗੁਰੂ ਦੀ ਸ਼ਰਨ ਵਿਚ ਆ ਕੇ ਗੁਰੂ ਦੇ ਅਮੋਲਕ ਵਿਚਾਰਾਂ ਨੂੰ ਆਪਣੇ ਬੁੱਧੀ ਰੂਪੀ ਪੱਲੇ ਵਿਚ ਬੰਨ੍ਹ ਕੇ ਲੈ ਜਾਂਦੇ ਹਨ। ਫਿਰ ਉਹਨਾਂ ਅਮੋਲਕ ਬਚਨਾਂ ਨਾਲ ਆਪ ਪਿਆਰ ਕਰਦੇ ਹਨ। ਉਹਨਾਂ ਨਾਲ ਸਾਂਝ ਪਾਉਂਦੇ ਹਨ। ਉਹਨਾਂ ਨੂੰ ਕਮਾਉਣ ਦਾ ਯਤਨ ਕਰਦੇ ਹਨ। ਇਕ ਦਿਨ ਪਿਆਰ ਕਰਦਿਆਂ ਕਰਦਿਆਂ ਉਸ ਅਮੁੱਲ ਪ੍ਰਮਾਤਮਾ ਵਿਚ ਸਮਾਅ ਜਾਂਦੇ ਹਨ। ਉਸ ਵਿਚ ਅਭੇਦ ਹੋ ਜਾਂਦੇ ਹਨ।

ਅਸੀਂ ਨਾਮ ਦੀ ਗੱਲ ਕਰਨਾ ਚਾਹੁੰਦੇ ਹਾਂ ਤਾਂ ਸਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਨਾਮ ਕੀ ਹੈ ? ਬਾਣੀ ਵਿਚੋਂ ਪੰਗਤੀਆਂ ਮਿਲਦੀਆਂ ਹਨ-

*ਨਾਵੈ ਅੰਦਰਿ ਹਉ ਵਸਾਂ ਨਾਉ ਵਸੈ ਮਨਿ ਆਇ॥*

(ਅੰਗ ੫੫)

ਨਾਮ ਦੋ ਤਰ੍ਹਾਂ ਦਾ ਹੁੰਦਾ ਹੈ। ਇਕ ਨਾਮ ਨੂੰ ਵਸਤੂ-ਵਾਚਕ ਨਾਮ ਕਹਿੰਦੇ ਹਨ। ਜਿਵੇਂ ਕੋਈ ਖਿਡੌਣਾ ਹੈ, ਗੁਲਾਬ ਦਾ ਫੁੱਲ ਹੈ। ਦੂਜਾ ਨਾਮ ਹੈ ਭਾਵਵਾਚਕ ਨਾਮ। ਜਿਹੜਾ ਕਿਸੇ ਚੀਜ਼ ਦੇ ਭਾਵ ਨੂੰ ਪੈਦਾ ਕਰਦਾ ਹੈ। ਤੁਸੀਂ ਕਹਿੰਦੇ ਹੋ ਕਾਇਰਤਾ। ਕਾਇਰਤਾ ਇਕ ਭਾਵ ਹੈ। ਪਤਾ ਲੱਗ ਜਾਂਦਾ ਹੈ ਕਿ ਕਿਸੇ ਬੰਦੇ ਦੀ ਬੁਜ਼ਦਿਲੀ ਦੀ ਗੱਲ ਕੀਤੀ ਜਾ ਰਹੀ ਹੈ। ਕਰੂਪਤਾ, ਸੁੰਦਰਤਾ ਇਹ ਸਾਰੇ ਭਾਵਵਾਚਕ ਨਾਮ ਹਨ। ਜਿਸ ਨਾਮ ਦੀ ਗੱਲ ਬਾਣੀ ਵਿਚ ਆਈ ਹੈ, ਉਹ ਈਸ਼ਵਰ ਵਾਚਕ ਹੈ। ਜਿੱਥੇ ਗੁਰੂ ਪਾਤਿਸ਼ਾਹ ਨਾਮ ਦੀ ਗੱਲ ਕਰਨਗੇ, ਉਥੇ ਉਹਨਾਂ ਦੀ ਮੁਰਾਦ ਈਸ਼ਵਰ ਤੋਂ ਹੋਵੇਗੀ। ਆਪ ਦੱਸਦੇ ਹਨ-

*ਨਾਮ ਕੇ ਧਾਰੇ ਸਗਲੇ ਜੰਤ॥*
*ਨਾਮ ਕੇ ਧਾਰੇ ਖੰਡ ਬ੍ਰਹਮੰਡ॥*
*ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ॥*
*ਨਾਮ ਕੇ ਧਾਰੇ ਸੁਨਨ ਗਿਆਨ ਧਿਆਨ॥*

*ਨਾਮ ਕੇ ਧਾਰੇ ਆਗਾਸ ਪਾਤਾਲ॥*
*ਨਾਮ ਕੇ ਧਾਰੇ ਸਗਲ ਆਕਾਰ॥*

(ਅੰਗ ੨੮੪)

ਧਾਰੇ ਦਾ ਅਰਥ ਹੈ ਆਸਰੇ। ਸਭ ਕੁਝ ਨਾਮ ਦੇ ਆਸਰੇ ਹੈ। ਹੁਣ ਉਹ ਪ੍ਰਮਾਤਮਾ ਜਿਸ ਨੂੰ ਬਾਣੀ ਨੇ ਨਾਮ ਕਿਹਾ ਹੈ, ਉਸ ਦੇ ਨਾਲ ਨਾਲ ਸਤਿਗੁਰੂ ਨੇ ਬਚਨ ਕਹਿ ਦਿੱਤੇ ਹਨ ਕਿ ਉਸ ਦੀ ਕੀਮਤ, ਉਸ ਦਾ ਮੁੱਲ ਕਿਹਾ ਨਹੀਂ ਜਾ ਸਕਦਾ।

*ਨਾਵੈ ਕੀ ਕੀਮਤਿ ਮਿਤਿ ਕਹੀ ਨ ਜਾਇ॥*
*ਸੇ ਜਨ ਧੰਨੁ ਜਿਨ ਇਕ ਨਾਮਿ ਲਿਵ ਲਾਇ॥*

(ਅੰਗ ੬੬੬)

ਉਹ ਵਿਅਕਤੀ ਧੰਨ ਹਨ, ਜਿਹੜੇ ਪ੍ਰਮਾਤਮਾ ਦੇ ਨਾਮ ਨਾਲ ਆਪਣੀ ਬਿਰਤੀ ਨੂੰ ਜੋੜਦੇ ਹਨ। ਯਾਦ ਰੱਖਿਉ, ਜਿੱਥੇ ਬਾਣੀ ਵਿਚ ਨਾਮ ਸ਼ਬਦ ਆਏਗਾ, ਉਥੇ ਮੁਰਾਦ ਪ੍ਰਮਾਤਮਾ ਤੋਂ ਹੋਵੇਗੀ।

ਹੁਣ ਉਸ ਨਾਮ ਬਾਰੇ ਅਸੀਂ ਪੁੱਛਣਾ ਚਾਹੀਏ ਕਿ ਸਤਿਗੁਰੂ ! ਉਹ ਨਾਮ ਜਿਸ ਦੀ ਆਪ ਗੱਲ ਕਰਦੇ ਹੋ, ਆਪ ਬਖ਼ਸ਼ਿਸ਼ ਕਰੋ ਕਿ ਨਾਮ ਕਿੱਥੇ ਵੱਸਦਾ ਹੈ ? ਸਤਿਗੁਰੂ ਇਹ ਗੱਲ ਕਹਿੰਦੇ ਹਨ

*ਨਾਮ ਕੇ ਧਾਰੇ ਆਗਾਸ ਪਾਤਾਲ॥*
*ਨਾਮ ਕੇ ਧਾਰੇ ਸਗਲ ਆਕਾਰ॥*

(ਅੰਗ ੨੮੪)

ਉਥੇ ਆਪ ਇਹ ਵੀ ਕਹਿੰਦੇ ਹਨ-

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥*
*ਦੇਹੀ ਮਹਿ ਇਸ ਕਾ ਬਿਸ੍ਰਾਮੁ॥*

(ਅੰਗ ੨੯੩)

*ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥*
*ਰਾਮ ਬਿਨਾ ਕੋ ਬੋਲੈ ਰੇ॥*

(ਅੰਗ ੯੮੮)

ਉਹ ਨਾਮ, ਉਹ ਪ੍ਰਮਾਤਮਾ ਹਰ ਜਗ੍ਹਾ ਵਿਆਪਕ ਹੈ। ਤੁਹਾਡੇ ਆਪਣੇ ਅੰਦਰ ਵੀ ਹੈ। ਹੁਣ ਅਸੀਂ ਉਸ ਨਾਲ ਸੰਬੰਧ ਜੋੜਨਾ ਚਾਹੁੰਦੇ ਹਾਂ। ਅਸੀਂ ਚਾਹੁੰਦੇ ਹਾਂ ਕਿ ਜਿਸ ਦੀ ਗੱਲ ਗੁਰੂ ਕਰਦਾ ਹੈ, ਅਸੀਂ ਉਸ ਨੂੰ ਦੇਖੀਏ। ਸਾਨੂੰ ਉਸ ਦੇ ਦੀਦਾਰ ਹੋਣ। ਸਤਿਗੁਰੂ ਕਹਿੰਦੇ ਹਨ, ਇਸ ਨੂੰ ਆਪਣੇ ਅੰਦਰ ਵੱਸਦੇ ਪ੍ਰਮਾਤਮਾ ਦਾ ਗਿਆਨ ਨਹੀਂ ਹੈ। ਉਹ ਨਾਮ ਇਸ

ਦੇ ਆਪਣੇ ਅੰਦਰ ਵੱਸਦਾ ਹੈ। ਗੁਰੂ ਪਾਤਿਸ਼ਾਹ ਨੇ ਬਚਨ ਕਹੇ-

*ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ॥*
*ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ॥*
*ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ*

ਅੰਮ੍ਰਿਤ ਨੂੰ ਤਿਆਗ ਦਿੰਦਾ ਹੈ ਤੇ ਜ਼ਹਿਰ ਇਕੱਠੀ ਕਰਦਾ ਹੈ-

*ਕਰਤੈ ਆਪਿ ਖੁਆਇਆ॥*
*ਗੁਰਮੁਖਿ ਵਿਰਲੇ ਸੋਝੀ ਪਈ ਤਿਨਾ ਅੰਦਰਿ ਬ੍ਰਹਮੁ ਦਿਖਾਇਆ॥*

(ਅੰਗ ੬੪੪)

ਹੈ ਅੰਦਰ, ਪਰ ਇਹ ਬਾਹਰ ਖੋਜਦਾ ਹੈ। ਗੁਰੂ ਸਾਹਿਬ ਪਾਵਨ ਬਾਣੀ ਵਿਚ ਉਸ ਨਾਮ ਬਾਰੇ ਦੱਸਦੇ ਹਨ। ਤੈਨੂੰ ਪਹਿਲਾਂ ਸਮਝਣਾ ਪਏਗਾ ਕਿ ਉਸ ਦੀ ਪ੍ਰਾਪਤੀ ਤੈਨੂੰ ਕਿਥੋਂ ਹੋਵੇਗੀ। ਗੁਰੂ ਪਾਤਿਸ਼ਾਹ ਨੇ ਕਿਹਾ ਹੈ ਕਿ ਜਿਸ ਵਸਤੂ ਨੂੰ ਤੂੰ ਲੱਭਦਾ ਹੈਂ, ਉਹ ਤੇਰੇ ਅੰਦਰ ਹੀ ਹੈ। ਪਰ ਇਹ ਆਪਣੇ ਗਿਰੀਵਾਨ ਵਿਚ ਇਹ ਦੇਖਦਾ ਹੀ ਨਹੀਂ ਹੈ। ਦੁਨੀਆਂ ਦੀਆਂ ਤਮਾਮ ਚੀਜ਼ਾਂ ਪਹਿਲਾਂ ਬਾਹਰ ਦਿੱਸਦੀਆਂ ਹਨ, ਫਿਰ ਤੁਸੀਂ ਉਹਨਾਂ ਨੂੰ ਘਰ ਵਿਚ ਲੈ ਕੇ ਆਉਂਦੇ ਹੋ। ਪਰ ਪ੍ਰਮਾਤਮਾ ਘਰ ਵਿਚ ਪਹਿਲਾਂ ਦਿੱਸਦਾ ਹੈ ਤੇ ਬਾਅਦ ਵਿਚ ਤੁਸੀਂ ਉਸ ਨੂੰ ਬਾਹਰ ਦੇਖ ਪਾਉਗੇ। ਗੁਰਦੇਵ ਜੀ ਨੇ ਬਚਨ ਕਹੇ-

*ਕਾਹੇ ਰੇ ਬਨ ਖੋਜਨ ਜਾਈ॥*
*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥*

(ਅੰਗ ੬੮੪)

ਤੇਰੇ ਅੰਦਰ ਉਹ ਸਮਾਅ ਰਿਹਾ ਹੈ। ਸਮਾਅ ਦਾ ਅਰਥ ਹੈ ਉਹ ਸਾਡੇ ਅੰਦਰ ਹੀ ਹੈ। ਪ੍ਰਮਾਤਮਾ ਨੂੰ ਤੁਹਾਡੇ ਤੋਂ ਵੱਖ ਨਹੀਂ ਕੀਤਾ ਜਾ ਸਕਦਾ। ਗੁਰਦੇਵ ਕਹਿੰਦੇ ਹਨ ਕਿ ਆਪਣੇ ਅੰਦਰ ਉਸ ਨੂੰ ਦੇਖ। ਪਰ ਇਹ ਨਹੀਂ ਕਿ ਤੇਰੇ ਅੰਦਰ ਵੱਸਦਾ ਹੈ ਤੇ ਬਾਹਰ ਨਹੀਂ। ਉਹ ਤੇਰੇ ਅੰਦਰ ਵੀ ਵੱਸਦਾ ਹੈ ਤੇ ਬਾਹਰ ਵੀ ਮੌਜੂਦ ਹੈ-

*ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥*
*ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥*

(ਅੰਗ ੬੮੪)

ਆਪਣੇ ਆਪ ਨੂੰ ਜਾਣਨ ਤੋਂ ਬਿਨਾਂ ਭੁਲੇਖੇ ਦੀ ਕਾਲਖ ਤੇਰੇ ਅੰਦਰੋਂ ਨਹੀਂ ਮਿਟ ਸਕੇਗੀ। ਹੁਣ ਜੇ ਸਾਡੇ 'ਤੇ ਕੋਈ ਸਵਾਲ ਕਰੇ ਕਿ, ਹੇ ਗੁਰਸਿੱਖਾ ! ਤੂੰ ਆਪਣੇ ਆਪ ਨੂੰ ਜਾਣਦਾ ਹੈਂ ? ਤਾਂ ਮੁਆਫ਼ ਕਰਨਾ ਅਸੀਂ ਆਪਣੇ ਆਪ ਨੂੰ ਨਹੀਂ ਜਾਣਦੇ। ਅਸੀਂ ਦੂਸਰਿਆਂ

ਨੂੰ ਜਾਣਦੇ ਹਾਂ। ਆਪਣੇ ਆਪ ਨੂੰ ਜਾਣਨ ਲਈ ਬਹੁਤ ਕੁਝ ਕਰਨਾ ਪਵੇਗਾ। ਜਦੋਂ ਸਤਿਗੁਰੂ ਪਾਤਿਸ਼ਾਹ ਦੀ ਪਾਵਨ ਬਾਣੀ ਪੜ੍ਹੋਗੇ ਤਾਂ ਗੁਰਦੇਵ ਕਹਿੰਦੇ ਹਨ ਕਿ ਆਪੇ ਨੂੰ ਜਾਣਨ ਲਈ ਇਸ ਨੂੰ ਸੁੰਨ ਸਮਾਧੀ ਵਿਚ ਜਾਣਾ ਪਵੇਗਾ। ਇਸ ਨੂੰ ਅਜੇ ਸਮਾਧੀ ਦਾ ਗਿਆਨ ਨਹੀਂ ਤੇ ਸੁੰਨ ਸਮਾਧੀ ਦੀ ਗੱਲ ਤਾਂ ਬੜੀ ਦੂਰ ਦੀ ਹੈ, ਇਸ ਨੂੰ ਤਾਂ ਅਜੇ ਟਿਕਣ ਦਾ ਵੀ ਗਿਆਨ ਨਹੀਂ। ਅਜੇ ਤਾਂ ਇਸ ਦੇ ਅੰਦਰ ਅਨੇਕਾਂ ਸਵਾਲ ਉਪਜ ਰਹੇ ਹਨ ਕਿ ਮੈਂ ਕਿਵੇਂ ਟਿਕਾਂ ? ਮੇਰਾ ਮਨ ਨਾਮ ਵਿਚ ਕਿਵੇਂ ਜੁੜੇ ? ਜਦੋਂ ਧਿਆਨ ਆਏਗਾ, ਫਿਰ ਸਮਾਧੀ ਆਵੇਗੀ। ਫਿਰ ਸਮਾਧੀ ਸੁੰਨ ਸਮਾਧੀ ਵਿਚ ਪਹੁੰਚੇਗੀ। ਅਜੇ ਤਾਂ ਧਿਆਨ ਹੀ ਇਕਾਗਰ ਨਹੀਂ-

*ਸੁੰਨ ਸਮਾਧਿ ਅਨਹਤ ਤਹ ਨਾਦ॥*

(ਅੰਗ ੨੯੩)

ਪ੍ਰਮਾਤਮਾ ਨੂੰ ਸ਼ਬਦ ਕਿਵੇਂ ਕਿਹਾ ? ਸ਼ਬਦ ਦਾ ਅਰਥ ਹੈ ਬ੍ਰਹਮ। ਮੈਂ ਕਈ ਵਾਰ ਹੈਰਾਨ ਹੁੰਦਾ ਹਾਂ, ਜਦੋਂ ਅਸੀਂ ਇਕ ਗੱਲ ਕਹਿੰਦੇ ਹਾਂ ਕਿ ਸ਼ਬਦ ਸਾਡਾ ਗੁਰੂ ਹੈ ਤਾਂ ਕੀ ਤੁਸੀਂ ਸ਼ਬਦ ਨੂੰ ਜਾਣਦੇ ਹੋ ? ਜਿਸ ਨੂੰ ਜਾਣਦੇ ਨਹੀਂ, ਉਹ ਤੁਹਾਡਾ ਗੁਰੂ ਕਿਵੇਂ ਹੋ ਗਿਆ ? ਫਿਰ ਤੁਸੀਂ ਇਹ ਵੀ ਨਹੀਂ ਜਾਣਦੇ ਕਿ ਸ਼ਬਦ ਕੀ ਹੁੰਦਾ ਹੈ ? ਤੁਸੀਂ ਸ਼ਬਦ ਵਰਤਦੇ ਹੋ ਕਿ ਮੈਂ ਫਲਾਨੇ ਨੂੰ ਚਿੱਠੀ ਵਿਚ ਲਿਖ ਕੇ ਦੋ ਸ਼ਬਦ ਪਾ ਦਿੱਤੇ। ਕੀ ਉਹ ਸ਼ਬਦ ਤੁਹਾਡਾ ਗੁਰੂ ਹੈ ? ਫਿਰ ਕਿਸ ਸ਼ਬਦ ਨੂੰ ਤੁਸੀਂ ਗੁਰੂ ਕਹਿੰਦੇ ਹੋ ? ਤੁਹਾਨੂੰ ਤਾਂ ਇਸ ਗੱਲ ਦਾ ਗਿਆਨ ਅਜੇ ਤੱਕ ਨਹੀਂ। ਅਸੀਂ ਐਵੇਂ ਦਾਅਵੇ ਕਰੀ ਜਾਂਦੇ ਹਾਂ ਕਿ ਸ਼ਬਦ ਗੁਰੂ ਹੈ। ਗੁਰੂ ਨਾਨਕ ਸਾਹਿਬ ਜੀ ਦੀਆਂ ਕਹੀਆਂ ਹੋਈਆਂ ਪੰਗਤੀਆਂ ਕਹਿ ਕੇ ਸੁਣਾ ਦਿੰਦੇ ਹਾਂ-

*ਸਬਦੁ ਗੁਰੂ ਸੁਰਤਿ ਧੁਨਿ ਚੇਲਾ॥*

(ਅੰਗ ੯੪੩)

ਯਾਦ ਰੱਖਿਓ, ਸ਼ਬਦ, ਗੁਰੂ ਨਾਨਕ ਦਾ ਗੁਰੂ ਹੈ, ਪਰ ਤੁਹਾਡਾ ਗੁਰੂ ਨਹੀਂ। ਤੁਹਾਡਾ ਗੁਰੂ, ਗੁਰੂ ਨਾਨਕ ਹੈ। ਤੁਹਾਡਾ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਅਸੀਂ ਕਈ ਗੱਲਾਂ ਬਿਨਾਂ ਸੋਚੇ ਸਮਝੇ ਕਹੀ ਜਾ ਰਹੇ ਹਾਂ। ਜੇ ਗੁਰੂ ਨਾਨਕ ਨਾ ਕਹੇ ਕਿ ਉਹ ਇਕ ਹੈ, ਉਹ ਓਅੰਕਾਰ ਹੈ, ਉਹ ਸਤਿ ਹੈ, ਉਹ ਨਾਮ ਹੈ, ਉਹ ਕਰਤਾ ਹੈ, ਉਹ ਨਿਰਵੈਰ ਹੈ, ਉਹ ਨਿਰਭਉ ਹੈ ਤਾਂ ਤੁਸੀਂ ਸ਼ਬਦ ਬਾਰੇ ਕੀ ਜਾਣਦੇ ਹੋ। ਸਾਡਾ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਗੁਰੂ ਨਾਨਕ ਦਾ ਗੁਰੂ ਬ੍ਰਹਮ ਹੈ। ਉਹਨਾਂ ਨੇ ਆਪ ਬਾਣੀ ਵਿਚ ਸ਼ਬਦ ਕਹੇ-

*ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ॥*

(ਅੰਗ ੫੯੯)

ਯਾਦ ਰੱਖਿਓ, ਸ਼ਬਦ ਕਦੀ ਤੁਹਾਨੂੰ ਬੋਲ ਕੇ ਨਹੀਂ ਕਹੇਗਾ। ਕਦੀ ਬ੍ਰਹਮ ਤੁਹਾਨੂੰ ਇਹ ਗੱਲ ਦੱਸ ਸਕਦਾ ਹੈ ਕਿ ਤੁਸੀਂ ਕੀ ਕੰਮ ਕਰਨਾ ਹੈ ਤੇ ਕੀ ਨਹੀਂ ਕਰਨਾ ?

ਸ਼ਬਦ ਨਾਦ ਹੈ ਤੇ ਨਾਦ ਦੋ ਤਰ੍ਹਾਂ ਦਾ ਹੁੰਦਾ ਹੈ। ਇਕ ਨਾਦ ਹੈ ਜਿਸ ਨੂੰ ਆਹਤ ਨਾਦ

ਕਹਿੰਦੇ ਹਨ। ਆਹਤ ਦਾ ਅਰਥ ਹੈ ਟਕਰਾਉ ਤੋਂ ਪੈਦਾ ਹੋਇਆ ਸ਼ਬਦ। ਜਿਹੜਾ ਤੁਸੀਂ ਤਬਲੇ 'ਤੇ ਥਾਪ ਮਾਰਦੇ ਹੋ ਤਾਂ ਨਾਦ ਪੈਦਾ ਹੁੰਦਾ ਹੈ। ਤੁਰਦੇ ਹੋ ਤਾਂ ਪੈਰਾਂ ਦੇ ਖੜਾਕ ਨਾਲ ਨਾਦ ਪੈਦਾ ਹੁੰਦਾ ਹੈ। ਇਕ ਦੂਜੀ ਕਿਸਮ ਦਾ ਨਾਦ ਹੈ ਜਿਸ ਨੂੰ ਅਨਾਹਤ ਨਾਦ ਕਹਿੰਦੇ ਹਨ। ਜਿੱਥੇ ਟਕਰਾਉ ਕੋਈ ਨਹੀਂ, ਪਰ ਨਾਦ ਹੋ ਰਿਹਾ ਹੈ। ਜਿਹੜਾ ਟਕਰਾਉ ਤੋਂ ਪੈਦਾ ਹੋਇਆ, ਉਹ ਨਾਦ ਹੈ। ਉਸ ਨੂੰ ਤੁਹਾਡੇ ਕੰਨ ਸੁਣ ਸਕਣਗੇ, ਕਿਉਂਕਿ ਕੰਨਾਂ ਵਿਚ ਉਸ ਕਾਦਰ ਕਰੀਮ ਨੇ ਬਾਰੀਕ ਪਰਦੇ ਲਾਏ ਹਨ। ਆਵਾਜ਼ ਜਦੋਂ ਕੰਨਾਂ ਦੇ ਪਰਦਿਆਂ ਨਾਲ ਜਾ ਕੇ ਟਕਰਾਉਂਦੀ ਹੈ ਤਾਂ ਉਹ ਸਿੱਧਾ ਦਿਮਾਗ਼ ਨੂੰ ਸੰਦੇਸ਼ਾ ਪਹੁੰਚਦਾ ਹੈ। ਤੁਸੀਂ ਸਮਝ ਲੈਂਦੇ ਹੋ ਕਿ ਤੁਹਾਡੇ ਕੰਨਾਂ ਦੇ ਪਰਦਿਆਂ ਨਾਲ ਅਵਾਜ਼ ਟਕਰਾਈ ਹੈ। ਤੁਸੀਂ ਕਈ ਵਾਰੀ ਬੰਦਿਆਂ ਦੀ ਆਵਾਜ਼ ਹਨੇਰੇ ਵਿਚ ਪਹਿਚਾਣ ਲੈਂਦੇ ਹੋ। ਅੰਨ੍ਹੇ ਵਿਅਕਤੀ ਆਵਾਜ਼ ਤੋਂ ਹੀ ਦੱਸ ਦਿੰਦੇ ਹਨ ਕਿ ਕਿਸ ਚੀਜ਼ ਦੀ ਆਵਾਜ਼ ਹੈ। ਟਕਰਾਉ ਨਾਲ ਪੈਦਾ ਹੋਈ ਆਵਾਜ਼ ਟਕਰਾਉਣ ਨਾਲ ਸੁਣੀ ਜਾ ਸਕਦੀ ਹੈ।

ਇਕ ਦੂਜੀ ਕਿਸਮ ਦਾ ਨਾਦ ਹੈ ਜਿੱਥੇ ਕੋਈ ਟਕਰਾਉ ਨਹੀਂ। ਤੁਸੀਂ ਦੱਸੋ, ਫਿਰ ਉਸ ਨੂੰ ਕੰਨ ਸੁਣ ਸਕਦੇ ਹਨ ? ਯਾਦ ਰੱਖਿਉ, ਬਾਹਰਲੇ ਮੁਲਕਾਂ ਵਿਚ ਇਕ ਧਾਰਨਾ ਹੈ ਕਿ ਜਿਹੜੇ ਫ਼ਕੀਰ ਹਨ, ਉਹ ਬੜੀਆਂ ਅਜੀਬ ਅਜੀਬ ਗੱਲਾਂ ਆਪਣੇ ਸ਼ਿਸ਼ਾਂ ਨੂੰ ਕਹਿੰਦੇ ਹਨ।

ਇਕ ਫ਼ਕੀਰ ਦੀ ਸੰਗਤ ਵਿਚ ਛੋਟਾ ਜਿਹਾ ਬੱਚਾ ਆਉਣ ਲੱਗ ਪਿਆ। ਫ਼ਕੀਰ ਨੇ ਉਸ ਨੂੰ ਪੁੱਛਿਆ ਕਿ ਤੂੰ ਕਿਵੇਂ ਆਇਆ ਹੈਂ ? ਕਹਿਣ ਲੱਗਾ, ਮੈਂ ਉਸ ਦੀ ਪ੍ਰਾਪਤੀ ਚਾਹੁੰਦਾ ਹਾਂ। ਫ਼ਕੀਰ ਨੇ ਕਿਹਾ, ਜੇ ਪ੍ਰਮਾਤਮਾ ਚਾਹੁੰਦਾ ਹੈਂ, ਤਾਂ ਫਿਰ ਇਕ ਹੱਥ ਦੀ ਤਾੜੀ ਸੁਣ ਕੇ ਆ, ਫਿਰ ਆਈਂ। ਹੁਣ ਇਕ ਹੱਥ ਦੀ ਤਾੜੀ ਤੁਸੀਂ ਵਜਾ ਸਕਦੇ ਹੋ ? ਹੁਣ ਉਸ ਬੱਚੇ ਨੂੰ ਗੁਰੂ 'ਤੇ ਇੰਨਾ ਇਤਬਾਰ ਹੈ ਕਿ ਮੇਰਾ ਗੁਰੂ ਝੂਠ ਨਹੀਂ ਕਹਿੰਦਾ, ਇਕ ਹੱਥ ਦੀ ਤਾੜੀ ਜ਼ਰੂਰ ਹੋਵੇਗੀ। ਗੁਰੂ ਦੇ ਪਾਸੋਂ ਚਲਾ ਗਿਆ। ਦਿਨ ਭਰ ਘੁੰਮਦਾ ਰਿਹਾ। ਕੰਨ ਉੱਧਰ ਲਾਏ ਹਨ ਕਿ ਇਕ ਹੱਥ ਦੀ ਤਾੜੀ ਸੁਣੀ ਜਾਵੇ। ਸ਼ਾਮਾਂ ਪੈ ਗਈਆਂ। ਸ਼ਾਮ ਵੇਲੇ ਕਾਂ ਆਲ੍ਹਣਿਆਂ ਨੂੰ ਵਾਪਿਸ ਪਰਤਦੇ ਹਨ। ਵੱਡੇ ਕਾਂ ਨੇ ਆਵਾਜ਼ ਦਿੱਤੀ। ਹਨੇਰੇ ਵਿਚ ਬੱਚੇ ਨੂੰ ਦਿੱਸਿਆ ਤਾਂ ਕੁਝ ਨਾ, ਪਰ ਅੰਦਾਜ਼ਾ ਲਗਾ ਲਿਆ ਕਿ ਇਹ ਅਤੇ ਮਨ ਵਿਚ ਸੋਚਿਆ ਕਿ ਇਕ ਹੱਥ ਦੀ ਤਾੜੀ ਹੈ। ਕੋਈ ਦੂਜਾ ਤਾਂ ਨਹੀਂ, ਇਕੱਲਾ ਕਾਂ ਆਵਾਜ਼ ਕਰ ਰਿਹਾ ਹੈ। ਗੁਰੂ ਦੇ ਕੋਲ ਚਲਾ ਗਿਆ। ਕਹਿਣ ਲੱਗਾ—ਮੈਂ ਇਕ ਹੱਥ ਦੀ ਤਾੜੀ ਸੁਣ ਲਈ ਹੈ। ਗੁਰੂ ਕਹਿੰਦਾ ਹੈ, ਕੀ ਹੈ ? ਕਹਿਣ ਲੱਗਾ, ਕਾਂ ਦੀ ਆਵਾਜ਼ ਹੈ। ਗੁਰੂ ਕਹਿੰਦਾ ਹੈ, ਨਹੀਂ, ਇਕ ਹੱਥ ਦੀ ਤਾੜੀ ਤਾਂ ਨਹੀਂ, ਪਰ ਲੱਗਦਾ ਹੈ ਤੂੰ ਚੱਲ ਪਿਆ ਹੈਂ। ਤੁਰਿਆ ਰਹੋ, ਲੱਭ ਲਏਂਗਾ।

ਦੂਜਾ ਦਿਨ ਆਇਆ। ਖਾਧਾ-ਪੀਤਾ ਕੁਝ ਨਹੀਂ। ਫਿਰ ਸਵੇਰੇ ਨਿਕਲ ਗਿਆ ਕਿ ਇਕ ਹੱਥ ਦੀ ਤਾੜੀ ਸੁਣਨੀ ਜ਼ਰੂਰ ਹੈ। ਗੁਰੂ ਨੇ ਕਿਹਾ ਹੈ ਕਿ ਸੁਣ ਕੇ ਆ, ਫਿਰ ਪ੍ਰਮਾਤਮਾ ਦੀ ਪ੍ਰਾਪਤੀ ਹੋਵੇਗੀ। ਪਿਆਸ ਲੱਗੀ ਤੇ ਨਦੀ 'ਤੇ ਚਲਾ ਗਿਆ। ਪਾਣੀ ਪੱਥਰਾਂ ਨਾਲ ਟਕਰਾ

ਕੇ ਨਾਦ ਪੈਦਾ ਕਰਦਾ ਹੈ। ਮਨ ਵਿਚ ਆ ਗਿਆ ਕਿ ਇਹ ਇਕ ਹੱਥ ਦੀ ਤਾੜੀ ਹੈ। ਗੁਰੂ ਕੋਲ ਚਲਾ ਗਿਆ। ਕਹਿਣ ਲੱਗਾ, ਮੈਂ ਤਾੜੀ ਸੁਣ ਆਇਆ ਹਾਂ। ਗੁਰੂ ਕਹਿੰਦਾ ਹੈ, ਦੱਸ ? ਕਹਿੰਦਾ ਹੈ, ਪਾਣੀ ਦੇ ਨਾਦ ਦੀ, ਇਕ ਹੱਥ ਦੀ ਤਾੜੀ। ਗੁਰੂ ਕਹਿੰਦਾ ਹੈ, ਨਹੀਂ। ਇਹ ਤਾੜੀ ਨਹੀਂ, ਪਰ ਤੂੰ ਨੇੜੇ ਨੂੰ ਜਾ ਰਿਹਾ ਹੈਂ। ਯਾਦ ਰੱਖਿਉ, ਉਸ ਨੂੰ ਜਾਣਨ ਲਈ ਬੜਾ ਬਾਰੀਕ ਹੋਣਾ ਪੈਂਦਾ ਹੈ। ਤੁਸੀਂ ਕਹੋ ਕਿ ਅਸੀਂ ਐਵੇਂ ਉਸ ਨੂੰ ਜਾਣ ਲਈਏ ਤਾਂ ਨਹੀਂ ਜਾਣ ਸਕੋਗੇ।

ਤੀਸਰੇ ਦਿਨ ਬਿਨਾਂ ਖਾਧੇ ਪੀਤੇ ਫਿਰ ਨਿਕਲ ਗਿਆ। ਦਿਨੇ ਦਰੱਖ਼ਤ ਦੇ ਥੱਲੇ ਆਰਾਮ ਕਰਨ ਲਈ ਰੁੱਕਿਆ। ਹਵਾ ਚੱਲ ਕੇ ਦਰੱਖ਼ਤ ਦੇ ਪੱਤਿਆਂ ਵਿਚੋਂ ਗੁਜ਼ਰਦੀ ਹੈ ਤੇ ਪੱਤਿਆਂ ਦੇ ਛਣਕਾਟੇ ਦੀ ਆਵਾਜ਼ ਨੂੰ ਉਸ ਨੇ ਸਮਝ ਲਿਆ ਇਕ ਹੱਥ ਦੀ ਤਾੜੀ ਹੈ। ਦਿੱਸਦਾ ਕੋਈ ਨਹੀਂ, ਪਰ ਆਵਾਜ਼ ਆ ਰਹੀ ਹੈ। ਆ ਕੇ ਕਹਿਣ ਲੱਗਾ ਕਿ ਮੈਂ ਆਵਾਜ਼ ਸੁਣ ਲਈ ਹੈ। ਗੁਰੂ ਨੇ ਕਿਹਾ, ਨਹੀਂ, ਇਹ ਇਕ ਹੱਥ ਦੀ ਆਵਾਜ਼ ਨਹੀਂ ਹੈ।

ਅੱਜ ਫਿਰ ਨਿਕਲਿਆ। ਕਈ ਦਿਨ ਵਾਪਿਸ ਨਹੀਂ ਪਰਤਿਆ। ਯਾਦ ਰੱਖਿਉ, ਕੋਈ ਸਮਾਂ ਹੁੰਦਾ ਹੈ ਜਦੋਂ ਤੁਸੀਂ ਲੱਭਦੇ ਹੋ ਤੇ ਫਿਰ ਸਮਾਂ ਆਉਂਦਾ ਹੈ ਜਦੋਂ ਗੁਰੂ ਲੱਭ ਪੈਂਦਾ ਹੈ। ਜਦੋਂ ਉਹ ਬੱਚਾ ਕਈ ਦਿਨ ਸਤਿਸੰਗ ਵਿਚ ਨਾ ਆਇਆ ਤਾਂ ਗੁਰੂ ਸੋਚੀਂ ਪੈ ਗਿਆ ਕਿ ਅੱਗੇ ਨਿੱਤ ਆ ਕੇ ਦੱਸਦਾ ਸੀ ਕਿ ਤਾੜੀ ਸੁਣ ਆਇਆ ਹਾਂ। ਪਰ ਹੁਣ ਕਈ ਦਿਨਾਂ ਦਾ ਆਇਆ ਨਹੀਂ, ਗੱਲ ਕੀ ਹੈ ?

ਹੁਣ ਗੁਰੂ ਲੱਭਣ ਲਈ ਤੁਰਿਆ। ਫਿਰਦਿਆਂ-ਫਿਰਦਿਆਂ ਇਕ ਰੇਤ ਦੇ ਟਿੱਬੇ 'ਤੇ ਬੈਠਾ ਲੱਭ ਲਿਆ। ਅੱਖਾਂ ਬੰਦ ਹਨ। ਸਮਾਧੀ ਵਿਚ ਟਿੱਕਿਆ ਹੈ। ਗੁਰੂ ਨੇ ਹਿਲਾਇਆ। ਸਮਾਧੀ ਖੁੱਲ੍ਹੀ। ਕਹਿਣ ਲੱਗਾ, ਬੱਚੇ, ਤੂੰ ਮੁੜ ਕੇ ਆਇਆ ਨਹੀਂ ? ਤੂੰ ਦੱਸਿਆ ਨਹੀਂ ਤਾੜੀ ਬਾਰੇ ? ਗੁਰੂ ਨੂੰ ਕਹਿਣ ਲੱਗਾ, ਜਦੋਂ ਸੁਣ ਹੀ ਲਿਆ ਹੈ, ਫਿਰ ਦੱਸਣਾ ਕੀ ਹੈ ? ਆਹਤ ਨਾਦ ਕੰਨ ਸੁਣਦੇ ਹਨ, ਅਨਾਹਤ ਨਾਦ ਨੂੰ ਕੰਨ ਨਹੀਂ ਸੁਣ ਸਕਦੇ ਸੁਰਤ ਰਾਂਹੀਂ ਸੁਣਿਆਂ ਜਾਂਦਾ ਹੈ।

ਅਸੀਂ ਇਕ ਗੱਲ ਬਾਰ ਬਾਰ ਕਹੀ ਜਾਂਦੇ ਹਾਂ ਕਿ ਸ਼ਬਦ ਤੇ ਸੁਰਤ ਦਾ ਮੇਲ ਕਰਾਉਣਾ ਹੈ। ਤੁਸੀਂ ਜਾਣਦੇ ਹੋ ਕਿ ਸੁਰਤ ਕੀ ਹੁੰਦੀ ਹੈ ? ਸੁਰਤ ਦਾ ਹੀ ਗਿਆਨ ਨਹੀਂ ਤੇ ਸ਼ਬਦ ਦਾ ਮੇਲ ਕਿਸ ਨਾਲ ਕਰਾਉਗੇ ? ਜਦੋਂ ਕੋਈ ਵਿਅਕਤੀ ਬੇਹੋਸ਼ ਹੋ ਜਾਂਦਾ ਹੈ ਤਾਂ ਤੁਸੀਂ ਇਕ ਸ਼ਬਦ ਵਰਤਦੇ ਹੋ ਕਿ ਇਹ ਬੇਸੁਰਤ ਹੈ। ਬੇਸੁਰਤ ਨੂੰ ਅਵਾਜ਼ਾਂ ਮਾਰੋ ਤਾਂ ਕੋਈ ਆਵਾਜ਼ ਨਹੀਂ ਦੇਵੇਗਾ। ਪਰ ਜਦੋਂ ਕਦੀ ਸੁਰਤ ਵਾਲੇ ਨੂੰ ਆਵਾਜ਼ ਮਾਰੋ ਤਾਂ ਉਹ ਆਵਾਜ਼ ਦਿੰਦਾ ਹੈ। ਸੁਰਤ ਵਾਲਾ ਤੁਹਾਡੀ ਗੱਲ ਵੱਲ ਧਿਆਨ ਵੀ ਦੇਵੇਗਾ। ਬੇਸੁਰਤ ਦਾ ਤੁਹਾਡੀ ਗੱਲ ਵੱਲ ਧਿਆਨ ਨਹੀਂ, ਕਿਉਂਕਿ ਉਸ ਨੂੰ ਸੁਰਤ ਹੀ ਨਹੀਂ। ਜਦੋਂ ਮੈਂ ਦੇਖਦਾ ਹਾਂ ਕਿ ਅਸੀਂ ਸਾਰੇ ਬੇਸੁਰਤ ਹਾਂ। ਗੁਰੂ ਕੁਝ ਕਹਿ ਰਿਹਾ ਹੈ ਤੇ ਅਸੀਂ ਕੁਝ ਕਰ ਰਹੇ ਹਾਂ, ਫਿਰ ਅਸੀਂ ਬੇਸੁਰਤ ਨਹੀਂ ਤਾਂ

ਹੋਰ ਕੀ ਹੈ ? ਗੁਰੂ ਕਹਿੰਦਾ ਹੈ-

*ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥*
*ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥*

(ਅੰਗ ੫੯)

ਪਰ ਅਸੀਂ ਕਹਿੰਦੇ ਹਾਂ ਕਿ ਸਾਨੂੰ ਬੜਾ ਗਿਆਨ ਹੈ। ਗੁਰੂ ਕਹਿੰਦਾ ਹੈ-

*ਬਾਬਾ ਮਾਇਆ ਸਾਥਿ ਨ ਹੋਇ॥*
*ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ॥*

(ਅੰਗ ੫੯੫)

ਅਸੀਂ ਮਾਇਆ ਲਈ ਨਿਤਾਪ੍ਰਤੀ ਦੌੜ ਰਹੇ ਹਾਂ। ਕੀ ਅਸੀਂ ਸੁਰਤ ਵਾਲੇ ਹਾਂ ? ਗੁਰੂ ਕਹਿੰਦਾ ਹੈ-

*ਕੂੜੁ ਬੋਲਿ ਮੁਰਦਾਰੁ ਖਾਇ॥*

(ਅੰਗ ੧੩੯)

ਪਰ ਅਸੀਂ ਝੂਠ ਬੋਲਦੇ ਹਾਂ। ਫਿਰ ਕੀ ਅਸੀਂ ਸੁਰਤ ਵਾਲੇ ਹਾਂ ? ਗੁਰੂ ਕਹਿੰਦਾ ਹੈ-

*ਪਰ ਕਾ ਬੁਰਾ ਨ ਰਾਖਹੁ ਚੀਤ॥*

(ਅੰਗ ੨੮੬)

ਪਰਾਏ ਦਾ ਬੁਰਾ ਕਰਨਾ ਤਾਂ ਬੜੀ ਦੂਰ ਦੀ ਗੱਲ, ਤੂੰ ਆਪਣੇ ਚਿੱਤ ਵਿਚ ਵੀ ਪਰਾਏ ਦਾ ਬੁਰਾ ਨਾ ਸੋਚੀਂ। ਪਰ ਅਸੀਂ ਪਰਾਏ ਦਾ ਬੁਰਾ ਕਰਦੇ ਹਾਂ, ਫਿਰ ਕੀ ਅਸੀਂ ਸੁਰਤ ਵਾਲੇ ਹਾਂ ? ਬੇਹੋਸ਼ ਵਿਅਕਤੀ ਕੋਈ ਆ ਕੇ ਬੈਠ ਜਾਏ, ਉਸ ਦਾ ਪਿਤਾ ਬੈਠ ਜਾਏ, ਮਾਤਾ ਬੈਠ ਜਾਏ, ਭਰਾ ਆ ਕੇ ਬੈਠ ਜਾਏ, ਕੋਈ ਪਿਆਰਾ ਮਿੱਤਰ ਬੈਠ ਕੇ ਚਲਾ ਜਾਏ ਤਾਂ ਉਸ ਨੂੰ ਕੀ ਪਤਾ। ਅਸੀਂ ਜੇ ਗੁਰੂ ਕੋਲ ਵੀ ਆ ਜਾਈਏ ਤੇ ਪ੍ਰਾਪਤ ਕੁਝ ਨਾ ਕਰ ਸਕੀਏ, ਫਿਰ ਸਾਨੂੰ ਕੀ ਪਤਾ ਲੱਗਣਾ ਹੈ ? ਇਹ ਬੇਸੁਰਤੀ ਹੈ।

ਬੜੇ ਲੰਮੇ ਸਮੇਂ ਤੋਂ ਬਾਣੀ ਨੂੰ ਪੜ੍ਹਦੇ ਚਲੇ ਆ ਰਹੇ ਹਾਂ, ਪਰ ਪ੍ਰਾਪਤੀ ਕੀ ਹੈ ? ਫਿਰ ਤੁਸੀਂ ਇਹ ਵੀ ਨਹੀਂ ਕਹਿ ਸਕਦੇ ਕਿ ਇਸ ਬਾਣੀ ਵਿਚ ਕੁਝ ਵੀ ਨਹੀਂ ਹੈ। ਇਹ ਵੀ ਮੰਨਦੇ ਹੋ ਕਿ ਇਸ ਬਾਣੀ ਵਿਚ ਸ਼ਕਤੀ ਬੜੀ ਹੈ। ਪਰ ਜੇ ਬਹੁਤ ਬਰਸਾਤ ਹੁੰਦੀ ਹੋਵੇ ਤੇ ਕੋਈ ਕਹੇ ਕਿ ਮੈਂ ਭੁੱਖਾ ਮਰ ਰਿਹਾ ਹਾਂ, ਪਿਆਸਾ ਮਰ ਰਿਹਾ ਹਾਂ, ਮੇਰੀ ਪਿਆਸ ਨਹੀਂ ਮਿੱਟਦੀ ਤਾਂ ਸਮਝ ਲਉ, ਉਸ ਦੇ ਭਾਗਾਂ ਵਿਚ ਕੁਝ ਨਹੀਂ। ਅਸੀਂ ਕੇਵਲ ਸ਼ਬਦ ਤੇ ਸੁਰਤ ਦੀਆਂ ਗੱਲਾਂ ਕਰਦੇ ਹਾਂ। ਅਸੀਂ ਮਿਲਣਾ ਹੈ ਪ੍ਰਮਾਤਮਾ ਨੂੰ।

ਗੱਲ ਗੁਰੂ ਨੇ ਕਹੀ ਹੈ ਨਾਮ ਦੀ। ਨਾਦ ਦੀ, ਗੱਲ ਆ ਗਈ ਕਿ ਆਵਾਜ਼ ਹੈ, ਪਰ

ਕੰਨ ਨਹੀਂ ਸੁਣ ਸਕਦੇ। ਉਸ ਨੂੰ ਫਿਰ ਸੁਣੇਗਾ ਕੌਣ ? ਯਾਦ ਰੱਖਿਉ, ਉਹ ਆਵਾਜ਼ ਸੁਰਤ ਦੇ ਕੰਨਾਂ ਨਾਲ ਸੁਣੀ ਜਾਏਗੀ। ਸੁਰਤ ਆ ਜਾਏਗੀ, ਆਵਾਜ਼ ਸੁਣ ਸਕੋਗੇ। ਅਸੀਂ ਕਹਿੰਦੇ ਹਾਂ ਕਿ ਪੰਜ ਬਾਣੀਆਂ ਪੜ੍ਹਨੀਆਂ ਹਨ ਪਰ ਕਿਉਂ ਪੜ੍ਹਨੀਆਂ ਹਨ, ਇਹ ਕੁਝ ਪਤਾ ਨਹੀਂ। ਜੇ ਇੰਨਾ ਪਤਾ ਨਾ ਹੋਵੇ ਤਾਂ ਫਿਰ ਕਿਉਂ ਪੜ੍ਹਦੇ ਹਾਂ। ਤੁਹਾਨੂੰ ਜੇ ਪੁੱਛਿਆ ਜਾਵੇ ਕਿ ਭੋਜਨ ਕਿਉਂ ਕਰਦੇ ਹੋ ? ਤਾਂ ਤੁਸੀਂ ਝੱਟ ਕਹਿ ਦੇਵੋਗੇ ਕਿ ਭੁੱਖ ਮਿੱਟ ਜਾਵੇਗੀ। ਤੁਹਾਨੂੰ ਕੋਈ ਪੁੱਛੇ ਕਿ ਬਾਣੀ ਕਿਉਂ ਪੜ੍ਹਨੀ ਹੈ ? ਤਾਂ ਤੁਸੀਂ ਇਕੋ ਹੀ ਗੱਲ ਕਹੋਗੇ ਕਿ ਸ਼ਾਂਤੀ ਚਾਹੀਦੀ ਹੈ। ਪ੍ਰਮਾਤਮਾ ਚਾਹੀਦਾ ਹੈ। ਉਸ ਦੀ ਪ੍ਰਾਪਤੀ ਚਾਹੀਦੀ ਹੈ। ਕੀ ਕੇਵਲ ਪੜ੍ਹ ਲੈਣ ਨਾਲ ਉਸ ਦੀ ਪ੍ਰਾਪਤੀ ਹੋ ਜਾਵੇਗੀ ? ਜੇ ਤੁਹਾਨੂੰ ਕਾਗ਼ਜ਼ 'ਤੇ ਪਾਣੀ ਲਿਖ ਕੇ ਦੇ ਦਿੱਤਾ ਜਾਵੇ ਤਾਂ ਉਸ ਨੂੰ ਹਜ਼ਾਰਾਂ ਵਾਰ ਪੜ੍ਹਨ ਨਾਲ ਕੀ ਤੁਹਾਡੀ ਪਿਆਸ ਮਿੱਟ ਜਾਵੇਗੀ ? ਨਹੀਂ, ਪਾਣੀ ਪੀਣਾ ਪਵੇਗਾ ਫਿਰ ਪਿਆਸ ਮੁੱਕੇਗੀ। ਕੇਵਲ ਬਾਣੀ ਪੜ੍ਹਨ ਨਾਲ ਈਸ਼ਵਰ ਦੀ ਪ੍ਰਾਪਤੀ ਨਹੀਂ। ਬਾਣੀ ਪੜ੍ਹ ਕੇ ਮੰਨਣ ਨਾਲ ਜਾਂ ਉਸ ਨੂੰ ਆਪਣੇ ਜੀਵਨ ਵਿਚ ਲਾਗੂ ਕਰ ਲੈਣ ਨਾਲ ਪ੍ਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ। ਜੇ ਗੁਰੂ ਪਾਵਨ ਬਾਣੀ ਵਿਚ ਕਹਿੰਦਾ ਹੈ–

*ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥*
*ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥*

(ਅੰਗ ੯੨੦)

ਇਸ ਬਾਣੀ 'ਤੇ ਵਿਸ਼ਵਾਸ ਕਰੋ ਕਿ ਇਹ ਬਾਣੀ ਸਾਰੀਆਂ ਬਾਣੀਆਂ ਤੋਂ ਸ਼੍ਰੋਮਣੀ ਬਾਣੀ ਹੈ। ਪੜ੍ਹਨ ਨਾਲ ਕੁਝ ਨਹੀਂ ਹੁੰਦਾ। ਪੜ੍ਹਨਾ ਤਾਂ ਹੈ ਕਿ ਉਸ ਦੀ ਸਮਝ ਆ ਜਾਏ। ਤੂੰ ਸਿਮਰਨ ਕਰ। ਤੇਰੇ ਅੰਦਰ ਜਿੰਨੇ ਕਲੇਸ਼ ਹਨ, ਜਿੰਨੇ ਝਗੜੇ ਹਨ, ਉਹ ਸਾਰੇ ਮਿੱਟ ਜਾਣਗੇ। ਜਿਨ੍ਹਾਂ ਨੇ ਰੱਬ ਦਾ ਸਿਮਰਨ ਕੀਤਾ ਹੈ, ਉਹ ਭਗਤ ਹੋ ਗਏ ਤੇ ਸਾਰੇ ਸੰਸਾਰ ਵਿਚ ਪ੍ਰਗਟ ਹੋ ਗਏ। ਜਦੋਂ ਤੂੰ ਪ੍ਰਮਾਤਮਾ ਦੀ ਸ਼ਰਨ ਵਿਚ ਆ ਜਾਏਂਗਾ, ਨਾਮ ਦੀ ਸ਼ਰਨ ਵਿਚ ਆ ਜਾਏਂਗਾ, ਫਿਰ ਨਾਮ ਤੇਰੀ ਪਾਲਣਾ ਕਰੇਗਾ। ਜੋ ਮੰਗੇਂਗਾ, ਪ੍ਰਮਾਤਮਾ ਦੇਵੇਗਾ–

*ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥*

(ਅੰਗ ੬੮੧)

ਨਾਮ ਨਾਲ ਤੁਸੀਂ ਜੁੜਨਾ ਹੈ। ਨਾਮ ਅੰਦਰ ਹੀ ਹੈ, ਪਰ ਮਿਲੇਗਾ ਉਦੋਂ ਜਦੋਂ ਤੁਸੀਂ ਸੁੰਨ ਸਮਾਧ ਵਿਚ ਪਹੁੰਚ ਗਏ। ਫਿਰ ਕੁਝ ਕਹਿ ਨਹੀਂ ਸਕੀਦਾ।



# ਲੋਭ ਲਹਰਿ ਅਤਿ ਨੀਝਰ ਬਾਜੈ

(ਅੰਗ ੧੧੯੬)

ਪਾਵਨ ਬਾਣੀ ਵਿਚ ਮਨੁੱਖ ਦੇ ਸੁਭਾਅ ਨੂੰ ਦੇਖਦਿਆਂ ਹੋਇਆਂ ਇਸ ਨੂੰ ਸਮਝਾਉਣ ਲਈ ਸਾਹਿਬ ਸਤਿਗੁਰੂ ਪਾਤਿਸ਼ਾਹ ਨੇ ਬਹੁਤ ਕੁਝ ਕਿਹਾ ਹੈ। ਕਈ ਵਾਰ ਇਸ ਗੱਲ ਦੀ ਹੈਰਾਨੀ ਹੁੰਦੀ ਹੈ ਕਿ ਤੁਹਾਡਾ ਬੱਚਾ ਦੋ ਵਾਰ, ਚਾਰ ਵਾਰ, ਛੇ ਵਾਰ ਸਮਝਾਇਆਂ ਨਾ ਸਮਝੇ ਤਾਂ ਤੁਸੀਂ ਲੋਕ ਉਸ ਨਾਲ ਨਾਰਾਜ਼ ਹੋ ਜਾਂਦੇ ਹੋ। ਵਾਰ ਵਾਰ ਉਸ ਨੂੰ ਇਹ ਗੱਲ ਕਹਿੰਦੇ ਹੋ ਕਿ ਤੇਰੇ ਨਾਲ ਕਿੰਨੀ ਸਿਰ ਖਪਾਈ ਕੀਤੀ ਹੈ, ਪਰ ਤੂੰ ਇੰਨੀ ਵਾਰ ਸਮਝਾਇਆਂ ਵੀ ਸਮਝਿਆ ਨਹੀਂ। ਜਾਂ ਉਸ ਨੂੰ ਤੁਸੀਂ ਬੇਅਕਲ ਕਹਿੰਦੇ ਹੋ, ਬੁੱਧੂ ਕਹਿੰਦੇ ਹੋ। ਬੜੇ ਸ਼ਬਦ ਉਸ ਲਈ ਵਰਤਦੇ ਹੋ, ਭਾਵੇਂ ਉਹ ਤੁਹਾਡਾ ਆਪਣਾ ਹੀ ਬੱਚਾ ਹੈ।

ਕਈ ਵਾਰ ਮੈਂ ਸੋਚਦਾ ਹਾਂ ਕਿ ਗੁਰੂ ਨੇ ਇਕ ਗੱਲ ਨੂੰ ਹੀ ਇਸ ਪਵਿੱਤਰ ਬਾਣੀ ਵਿਚ ਕਿੰਨੀ ਵਾਰ ਸਮਝਾਇਆ ਹੈ। ਪ੍ਰਮਾਣ ਦੇ ਦੇ ਕੇ ਸਮਝਾਇਆ ਹੈ, ਪਰ ਅਫ਼ਸੋਸ ਇਸ ਗੱਲ ਦਾ ਹੈ ਕਿ ਅਸੀਂ ਅਜੇ ਤੱਕ ਵੀ ਗੁਰੂ ਦੇ ਬਚਨ ਨੂੰ ਨਾ ਸਮਝ ਕੇ ਫਿਰ ਵੀ ਸਿਆਣਾ ਅਖਵਾਉਂਦੇ ਹਾਂ।

ਗੁਰੂ ਪਾਤਿਸ਼ਾਹ ਨੇ ਪਵਿੱਤਰ ਬਾਣੀ ਵਿਚ ਸਾਨੂੰ ਸਮਝਾਉਣ ਲਈ ਕਿੰਨਾ ਕੁਝ ਕਿਹਾ ਹੈ ਪਰ ਅਸੀਂ ਕਦੀ ਗੁਰੂ ਦੇ ਉਹਨਾਂ ਪਾਵਨ ਬਚਨਾਂ ਵੱਲ ਕਦੀ ਧਿਆਨ ਨਹੀਂ ਦਿੱਤਾ, ਬਲਕਿ ਗੁਰੂ ਦੇ ਬਚਨਾਂ ਨੂੰ ਨਹੀਂ ਸਮਝ ਸਕੇ। ਪਾਵਨ ਬਾਣੀ ਨੇ ਸ਼ਬਦ ਕਹੇ-

*ਸੀਖ ਸਿਖਾਇ ਰਹਿਓ ਅਪਨੀ ਸੀ ਦੁਰਮਤਿ ਤੇ ਨ ਟਰੈ॥*

(ਅੰਗ ੫੩੬)

ਫਿਰ ਵੀ ਅਸੀਂ ਖੋਟੀ ਮੱਤ ਤੋਂ ਟਲਦੇ ਨਹੀਂ ਹਾਂ। ਉਹ ਕੁਝ ਕਰਦੇ ਹਾਂ ਜਿਸ ਤੋਂ ਗੁਰੂ ਰੋਕਦਾ ਹੈ। ਇਸ ਪਾਵਨ ਬਾਣੀ ਵਿਚ ਗੁਰੂ ਨੇ ਕਿੰਨੀ ਵਾਰੀ ਕਿਹਾ ਹੈ ਕਿ ਝੂਠ ਬੋਲਣਾ ਗ਼ਲਤ ਹੈ, ਪਰ ਅਸੀਂ ਉਸ ਵੱਲ ਧਿਆਨ ਹੀ ਨਹੀਂ ਦਿੱਤਾ। ਗੁਰੂ ਨੇ ਸਾਨੂੰ ਅਜਿਹੇ ਬਚਨ ਕਹੇ ਹਨ ਕਿ ਤੂੰ ਨਿਰੰਕਾਰ ਦੇ ਦਰ 'ਤੇ ਜੇਕਰ ਪ੍ਰਵਾਨ ਹੋਣਾ ਚਾਹੁੰਦਾ ਹੈਂ ਤਾਂ ਉਸ ਦੇ ਦਰ 'ਤੇ ਪ੍ਰਵਾਨ ਹੋ। ਸ੍ਰੇਸ਼ਟ ਮਹਾਂਤਮਾ, ਬੰਦਗੀ ਕਰਨ ਵਾਲੇ ਲੋਕ, ਪੰਜ ਗੁਣਾਂ ਨੂੰ ਆਪਣੇ ਅੰਦਰ ਪੈਦਾ ਕਰਨ ਵਾਲੇ ਲੋਕ, ਉਸ ਦੇ ਦਰ 'ਤੇ ਪ੍ਰਵਾਨ ਹੁੰਦੇ ਹਨ। ਪਰ, ਹੇ ਜੀਵ ! ਜੇ ਤੂੰ ਉਸ ਦੇ ਦਰ 'ਤੇ ਪ੍ਰਵਾਨ ਹੋਣਾ ਚਾਹੁੰਦਾ ਹੈਂ, ਫਿਰ ਸ਼ੁੱਭ ਗੁਣਾਂ ਨੂੰ ਧਾਰਨ ਕਰ।

ਅਸੀਂ ਆਪਣੇ ਜੀਵਨ ਵਿਚ ਵਿਚਰਦੇ ਹਾਂ। ਕਈ ਲੋਕਾਂ ਲਈ ਇਕ ਸ਼ਬਦ ਵਰਤਦੇ ਹਾਂ ਕਿ ਫਲਾਨਾ ਬੜਾ ਸੰਤੋਖੀ ਹੈ। ਸੰਤੋਖ ਧਾਰਨ ਕਰਨਾ ਬੜਾ ਔਖਾ ਹੈ। ਸੰਤੋਖੀ ਹੋ ਜਾਣਾ ਬੜਾ ਔਖਾ ਹੈ। ਸੰਤੋਖ ਦੀਆਂ ਗੱਲਾਂ ਕਰ ਲੈਣੀਆਂ ਬੜੀਆਂ ਸੌਖੀਆਂ ਹਨ, ਪਰ ਸੰਤੋਖੀ ਉਸ ਦੀ ਕ੍ਰਿਪਾ ਤੋਂ ਬਿਨਾਂ ਨਹੀਂ ਹੋਇਆ ਜਾ ਸਕਦਾ। ਸੰਤੋਖ ਨੂੰ ਸਮਝਣਾ ਪਵੇਗਾ ਕਿ ਲੋਭ ਦਾ ਤਿਆਗ ਹੀ ਸੰਤੋਖ ਨੂੰ ਪੈਦਾ ਕਰੇਗਾ। ਪਰ ਕੀ ਅਸੀਂ ਲੋਭ ਤਿਆਗ ਦਿੱਤਾ ਹੈ ? ਅਸੀਂ ਹਰ ਚੀਜ਼ ਦੇ ਲੋਭੀ ਹਾਂ। ਧਨ ਦੇ, ਪਦਾਰਥ ਦੇ, ਬਲਕਿ ਕਈ ਵਾਰ ਅਸੀਂ ਕੱਪੜਿਆਂ ਦਾ ਵੀ ਲੋਭ ਕਰਦੇ ਹਾਂ। ਵੇਖ ਵੇਖ ਕੇ ਸਾਡਾ ਮਨ ਲੋਭਾਏਮਾਨ ਹੋ ਜਾਂਦਾ ਹੈ।

ਸੰਤੋਖੀ ਹੋਣਾ ਸਾਡੇ ਲਈ ਬੜਾ ਕਠਿਨ ਹੈ। ਅਸੀਂ ਸੰਤੋਖੀ ਨਾ ਹੁੰਦੇ ਹੋਏ ਵੀ ਸੰਤੋਖੀ ਹੋਣ ਦਾ ਢੌਂਗ ਕਰਦੇ ਹਾਂ। ਸਾਡੇ ਅੰਦਰ ਅਜਿਹੀ ਗੱਲ ਹੁੰਦੀ ਹੈ ਕਿ ਅਸੀਂ ਸੰਸਾਰ ਨੂੰ ਦੱਸੀਏ ਕਿ ਅਸੀਂ ਸੰਤੋਖੀ ਹਾਂ। ਸੰਤੋਖ ਬੜੀ ਜਲਦੀ ਨਹੀਂ ਬੰਦੇ ਦੇ ਅੰਦਰ ਆ ਸਕਦਾ। ਯਾਦ ਰੱਖਿਉ, ਤ੍ਰਿਸ਼ਨਾ ਦੀ ਅੱਗ ਅਜਿਹੀ ਹੈ ਕਿ ਜਿੰਨਾ ਕੁਝ ਇਸ ਨੂੰ ਪ੍ਰਾਪਤ ਹੋ ਜਾਏ, ਉਸ ਤੋਂ ਅੱਗੇ ਕੁਝ ਹੋਰ ਚਾਹੁੰਦਾ ਹੈ। ਗੁਰਬਾਣੀ ਨੇ ਅਜਿਹੇ ਬਚਨ ਕਹੇ ਹਨ ਕਿ ਬੰਦਾ ਅਜਿਹਾ ਹੈ–

*ਸਹਸ ਖਟੇ ਲਖ ਕਉ ਉਠਿ ਧਾਵੈ॥*

(ਅੰਗ ੨੭੮)

ਕੀ ਉਹ ਸੰਤੋਖੀ ਹੋ ਜਾਏਗਾ ਜਿਹੜਾ ਹਜ਼ਾਰਾਂ ਖੱਟ ਕੇ ਲੱਖਾਂ ਵੱਲ ਤੁਰ ਪਏ ? ਫਿਰ–

*ਅਨਿਕ ਭੋਗ ਬਿਖਿਆ ਕੇ ਕਰੈ॥*

(ਅੰਗ ੨੭੯)

ਕੀ ਉਹ ਸੰਤੋਖੀ ਹੋ ਜਾਏਗਾ ? ਸਵਾਲ ਕਰੋ ਕਿ ਕੀ ਮੈਂ ਸੰਤੋਖੀ ਹੋ ਸਕਦਾ ਹਾਂ ? ਜਿਸ ਦੇ ਮਨ ਵਿਚ ਇਕ ਇਕ ਪਾਈ ਪ੍ਰਾਪਤ ਕਰਨ ਦੀ ਲਾਲਸਾ ਹੈ, ਜਿਸ ਦੇ ਮਨ ਵਿਚ ਦੂਜਿਆਂ 'ਤੇ ਗ਼ਲਬਾ ਪਾ ਕੇ ਉਸ ਦਾ ਧਨ ਚੁਰਾਉਣ ਦੀ ਲਾਲਸਾ ਹੈ, ਜਿਸ ਦੇ ਮਨ ਵਿਚ ਅਨੇਕ ਤਰ੍ਹਾਂ ਦੀ ਲਾਲਸਾ ਹੈ ਕਿ ਸੁੱਖ ਆ ਜਾਵੇ, ਲੋਕ ਮੇਰਾ ਸਤਿਕਾਰ ਕਰਨ, ਕੀ ਅਜਿਹਾ ਵਿਅਕਤੀ ਸੰਤੋਖੀ ਹੋ ਸਕਦਾ ਹੈ ?

ਲੋਭ ਅਨੰਤ ਲਹਿਰਾਂ ਬਹਿਰਾਂ ਬਣ ਕੇ ਤੁਹਾਡੇ ਅੰਦਰੋਂ ਵਹਿ ਰਿਹਾ ਹੈ। ਅਜਿਹਾ ਨਹੀਂ ਕਿ ਕਿਸੇ ਨੂੰ ਧਨ ਦਾ ਲੋਭ ਹੋਵੇ ਤੇ ਉਸ ਨੂੰ ਹੀ ਲੋਭੀ ਕਹਿ ਸਕਦੇ ਹਾਂ। ਕਿਸੇ ਨੂੰ ਕਿਸੇ ਪਦ ਦਾ ਲਾਲਚ ਹੈ, ਉਹ ਵੀ ਲੋਭੀ ਹੈ। ਕਿਸੇ ਦੇ ਅੰਦਰ ਮੇਰੀ ਮਾਨ ਪ੍ਰਤਿਸ਼ਠਾ ਕਿਵੇਂ ਹੋਵੇ, ਮੇਰੀ ਇੱਜ਼ਤ ਕਿਵੇਂ ਹੋਵੇ, ਲੋਕ ਮੇਰੀ ਪੂਜਾ ਕਿਵੇਂ ਕਰਨ, ਅਜਿਹੀ ਗੱਲ ਹੈ ਤਾਂ ਉਹ ਵੀ ਲੋਭੀ ਹੈ, ਪਰ ਲੋਭ ਦਾ ਇਕ ਨਵਾਂ ਰੂਪ ਹੈ। ਲੋਭ ਤੋਂ ਦੂਰ ਚਲੇ ਜਾਣਾ ਬੜੀ ਕਠਿਨ ਗੱਲ ਹੈ। ਕੀ ਲੋਭ ਦੇ ਬੁਰਕੇ ਨੂੰ ਅਸੀਂ ਲਾਹ ਸਕਦੇ ਹਾਂ ? ਕੀ ਸਾਡੇ ਅੰਦਰ ਉਹ ਸੰਜਮ ਆ ਸਕੇਗਾ ? ਜੇ ਸੰਜਮ ਨਹੀਂ ਆ ਸਕਦਾ, ਫਿਰ ਅਸੀਂ ਲੋਭੀ ਰਹਾਂਗੇ। ਜੇ ਅਸੀਂ ਆਪਣੇ ਮਨ ਨੂੰ ਟਿਕਾਉ ਵਿਚ ਨਹੀਂ ਲਿਆ ਸਕਦੇ, ਫਿਰ ਲੋਭੀ ਰਹਾਂਗੇ। ਪਰ ਇਕ ਗੱਲ ਯਾਦ ਰੱਖਿਉ, ਲੋਭ ਇਸ ਤਰ੍ਹਾਂ ਦਾ ਹੈ–

*ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ॥*

(ਅੰਗ ੯੬੭)

ਲੋਭ ਤੁਹਾਡੇ ਜੀਵਨ ਨੂੰ ਬਰਬਾਦ ਕਰ ਦੇਵੇਗਾ, ਪਰ ਅਸੀਂ ਕਦੀ ਵੀ ਸੋਚਿਆ ਨਹੀਂ। ਇਕ ਨੂੰ 2000 ਮਿਲ ਰਿਹਾ ਹੈ, ਘਰ ਦਾ ਗੁਜ਼ਾਰਾ ਸਹੀ ਚੱਲ ਰਿਹਾ ਹੈ ਪਰ ਇਹ ਕਹਿੰਦਾ ਹੈ ਕਿ 3000 ਮਿਲ ਜਾਏ। 3000 ਮਿਲ ਗਿਆ, ਫਿਰ ਕਹਿੰਦਾ ਹੈ 4000 ਮਿਲ ਜਾਵੇ। ਘਰ ਮਿਲ ਗਿਆ, ਫਿਰ ਕਹਿੰਦਾ ਹੈ ਹੋਰ ਵੱਡਾ ਹੋ ਜਾਏ। ਗੁਆਂਢੀ ਦਾ ਘਰ ਦੇਖ ਕੇ ਲਾਲਸਾ ਆ ਗਈ, ਹੋਰ ਵੱਡਾ ਹੋ ਜਾਏ, ਫਿਰ ਇਸ ਲਈ ਦੌੜ ਹੈ। ਪੁੱਤਰ ਹੈ, ਇਸ ਦੇ ਪੜ੍ਹਨ ਲਈ ਧਨ ਚਾਹੀਦਾ ਹੈ, ਉਸ ਲਈ ਦੌੜ ਹੈ। ਲੋਭ ਨੂੰ ਤੁਸੀਂ ਰੋਕ ਨਹੀਂ ਸਕਦੇ।

ਆਪਣੇ ਅੰਦਰ ਦੀ ਤ੍ਰਿਸ਼ਨਾ ਨੂੰ ਤੁਸੀਂ ਕਦੀ ਤ੍ਰਿਪਤ ਨਹੀ ਕਰ ਪਾਉਗੇ। ਕਿਉਂਕਿ ਜਿਧਰ ਤ੍ਰਿਪਤੀ ਹੈ, ਅਸੀਂ ਉਧਰ ਤੁਰਦੇ ਹੀ ਨਹੀਂ। ਅਸੀਂ ਪੁੱਤਰ ਦੀ ਪ੍ਰਾਪਤੀ ਚਾਹੀ, ਪੁੱਤਰ ਹੋ ਗਿਆ, ਤਾਂ ਅਸੀਂ ਸੋਚਿਆ ਕਿ ਇਸ ਨਾਲ ਤ੍ਰਿਸ਼ਨਾ ਮੁੱਕ ਜਾਏਗੀ, ਪਰ ਫਿਰ ਤ੍ਰਿਸ਼ਨਾ ਹੋਰ ਅੱਗੇ ਵੱਧ ਗਈ। ਹੁਣ ਇਸ ਨੂੰ ਪਾਲਣਾ ਹੈ। ਉਹ ਹੋਰ ਅੱਗੇ ਵੱਧਦਾ ਗਿਆ। ਫਿਰ ਪੜ੍ਹ ਵੀ ਗਿਆ। ਫਿਰ ਉਸ ਲਈ ਕਾਰ ਚਾਹੀਦੀ ਹੈ। ਇਸ ਦੀ ਸ਼ਾਦੀ ਕਰਨੀ ਹੈ। ਸ਼ਾਦੀ ਵੀ ਹੋ ਗਈ, ਕਾਰ ਵੀ ਆ ਗਈ, ਫਿਰ ਕੀ ਤ੍ਰਿਸ਼ਨਾ ਰੁਕ ਗਈ ? ਫਿਰ ਹੋਰ ਪ੍ਰਾਪਤ ਕਰਨਾ ਹੈ। ਅੱਗੋਂ ਬੱਚੇ ਚਾਹੀਦੇ ਹਨ, ਉਹਨਾਂ ਲਈ ਕੁਝ ਚਾਹੀਦਾ ਹੈ।

ਸੰਤੋਖ ਆ ਜਾਏ ਬੜਾ ਕਠਿਨ ਹੈ। ਜੀਵਨ ਦੀ ਦੌੜ ਲੱਗ ਗਈ ਕਿ ਫਲਾਨੇ ਤੋਂ ਅੱਗੇ ਕਿਵੇਂ ਲੰਘਣਾ ਹੈ ? ਉਸ ਨੇ ਘਰ ਬਣਾਇਆ, ਉਸ ਤੋਂ ਵੱਡਾ ਕਿਵੇਂ ਬਣਾਉਣਾ ਹੈ ? ਇਹ ਆਪਣਾ ਜੀਵਨ ਨਹੀਂ ਜੀਉਂਦਾ, ਬਲਕਿ ਦੂਜਿਆਂ 'ਤੇ ਆਪਣੇ ਜੀਵਨ ਨੂੰ ਆਧਾਰਿਤ ਕਰਦਾ ਹੈ। ਉਹਨਾਂ ਨੂੰ ਦੇਖ ਦੇਖ ਕੇ ਜੀਊਂਦਾ ਹੈ। ਉਹ ਕਿਵੇਂ ਜੀਅ ਰਹੇ ਹਨ, ਉਸ ਤੋਂ ਚੰਗਾ ਜੀਉ। ਉਸ ਨੂੰ ਦੇਖ ਕੇ ਚੰਗਾ ਜੀਉਣ ਦੀ ਗੱਲ ਇਸ ਦੇ ਅੰਦਰ ਹੋਰ ਲੋਭ ਪੈਦਾ ਕਰ ਜਾਂਦੀ ਹੈ। ਹੋਰ ਧਨ ਜੋੜਿਆ ਜਾਏ, ਹੋਰ ਕਮਾਇਆ ਜਾਏ, ਪਰ ਯਾਦ ਰੱਖਿਉ, ਸੰਸਾਰ 'ਤੇ ਤੁਹਾਡੇ ਵਰਗਾ ਹੋਰ ਕੋਈ ਨਹੀਂ ਆਇਆ। ਤੁਹਾਡੇ ਮਸਤਕ ਦਾ ਲੇਖ ਜੋ ਤੁਹਾਡੇ ਮਸਤਕ 'ਤੇ ਲਿਖਿਆ ਹੈ, ਉਹ ਹੋਰ ਕਿਸੇ ਦੇ ਨਹੀਂ ਲਿਖਿਆ। ਇਥੋਂ ਤੱਕ ਕਿ ਤੁਹਾਡੀ ਔਰਤ ਦੇ ਮਸਤਕ ਦੇ ਲੇਖ ਵੱਖਰੇ ਹਨ। ਤੁਹਾਡੇ ਬੱਚਿਆਂ ਦੇ ਮਸਤਕ ਦੇ ਲੇਖ ਵੱਖਰੇ ਹਨ। ਤੁਹਾਡੇ ਆਪਣੇ ਮਸਤਕ ਦੇ ਲੇਖ ਵੱਖਰੇ ਹਨ। ਜੇਕਰ ਤੁਸੀਂ ਉਸ ਲੇਖ ਨੂੰ ਬਦਲ ਸਕਦੇ ਤਾਂ ਬਦਲ ਦਿੰਦੇ, ਪਰ ਤੁਸੀਂ ਨਹੀਂ ਬਦਲ ਸਕਦੇ। ਕਿਉਂਕਿ ਕਿਸੇ ਹੋਰ ਨੇ ਲਿਖਿਆ ਹੈ, ਜਿਸ ਨਾਲ ਤੁਹਾਡੀ ਜਾਣ ਪਹਿਚਾਣ ਨਹੀਂ। ਅਸੀਂ ਬਾਣੀ ਵਿਚ ਅਜਿਹੇ ਸ਼ਬਦ ਪੜ੍ਹਦੇ ਹਾਂ-

*ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥*

(ਅੰਗ ੯੩੭)

ਜਿਸ ਲੇਖ ਨੂੰ ਤੁਸੀਂ ਨਹੀਂ ਮਿਟਾਅ ਸਕਦੇ, ਜਿਸ ਨੇ ਲਿਖਿਆ ਹੈ, ਉਹੀ ਮਿਟਾਅ

ਸਕਦਾ ਹੈ। ਕਰਤਾਰ ਹੀ ਮਿਟਾਅ ਸਕੇਗਾ। ਇਕ ਜੱਜ ਹੈ। ਆਪਣੀ ਕਲਮ ਨਾਲ ਕਿਸੇ ਨੂੰ ਫਾਂਸੀ ਦਾ ਹੁਕਮ ਕਰਦਾ ਹੈ, ਲਿਖ ਦਿੱਤਾ ਫਾਂਸੀ। ਲਿਖਣ ਤੋਂ ਬਾਅਦ ਉਹ ਸੋਚਦਾ ਹੈ ਕਿ ਗੁਨਾਹ ਛੋਟਾ ਹੈ, ਪਰ ਫਾਂਸੀ ਬਹੁਤ ਵੱਡੀ ਸਜ਼ਾ ਹੈ। ਜੱਜ ਆਪਣੇ ਲਏ ਹੋਏ ਫ਼ੈਸਲੇ ਨੂੰ ਬਦਲ ਕੇ ਉਮਰ ਕੈਦ ਕਰ ਸਕਦਾ ਹੈ, ਕਿਉਂਕਿ ਉਸ ਨੇ ਆਪ ਲਿਖਿਆ ਹੈ। ਉਸ ਦੇ ਲਿਖੇ ਨੂੰ ਕੋਈ ਦੂਜਾ ਨਹੀਂ ਬਦਲ ਸਕਦਾ। ਉਸ ਨਾਲੋਂ ਕੋਈ ਵੱਡਾ ਜੱਜ ਹੋਵੇ ਤਾਂ ਬਦਲ ਦੇਵੇ।

ਪ੍ਰਮਾਤਮਾ ਦੇ ਲਿਖੇ ਹੋਏ ਨੂੰ ਤੁਸੀਂ ਨਹੀਂ ਮਿਟਾਅ ਸਕਦੇ। ਪ੍ਰਮਾਤਮਾ ਦਾ ਲਿਖਿਆ ਹੋਇਆ ਉਹ ਆਪ ਹੀ ਬਦਲ ਸਕਦਾ ਹੈ, ਕਿਉਂਕਿ ਉਸ ਨਾਲੋਂ ਵੱਡਾ ਕੋਈ ਨਹੀਂ। ਬਾਣੀ ਨੇ ਅਜਿਹੇ ਬਚਨ ਵੀ ਕਹੇ ਹਨ ਕਿ ਉਸ ਦੇ ਲਿਖੇ ਨੂੰ ਉਸ ਦੇ ਪਿਆਰੇ ਹੀ ਬਦਲ ਸਕਦੇ ਹਨ-

*ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥*
*ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥*

(ਅੰਗ ੧੨੫੨)

ਉਸ ਦੇ ਲਿਖੇ ਨੂੰ ਉਸ ਦੇ ਅੱਗੇ ਬੇਨਤੀ ਕਰਕੇ ਉਸ ਦੇ ਪਿਆਰੇ ਬਦਲ ਦਿੰਦੇ ਹਨ, ਪਰ ਦਾਅਵੇ ਨਾਲ ਨਹੀਂ ਬਦਲਦੇ। ਤੁਸੀਂ ਜੇਕਰ ਬਦਲਣਾ ਚਾਹੋ ਕਿ ਮੇਰੀ ਅੰਦਰ ਦੀ ਤ੍ਰਿਸ਼ਨਾ ਨੂੰ ਮੈਂ ਆਪ ਮਿਟਾਅ ਦੇਵਾਂ, ਉਹ ਤਾਂ ਇਸ ਤਰ੍ਹਾਂ ਹੋਵੇਗਾ ਜਿਵੇਂ ਆਪਣੇ ਘਰ ਨੂੰ ਹੀ ਅੱਗ ਲਾ ਕੇ ਉਸ ਦੇ ਵਿਚ ਵਸਤੂ ਸੁੱਟੀ ਜਾਉ ਕਿ ਇਹਨਾਂ ਨਾਲ ਅੱਗ ਬੁੱਝ ਜਾਏ, ਪਰ ਅੱਗ ਨਹੀਂ ਬੁੱਝੇਗੀ।

ਲੋਕੀਂ ਘਰ ਤੋਂ, ਮਾਂ-ਬਾਪ ਤੋਂ, ਪਤੀ ਤੋਂ, ਪਤਨੀ ਤੋਂ, ਪੁੱਤਰ ਤੋਂ ਤੰਗ ਹੋ ਕੇ ਘਰ ਤਿਆਗ ਦਿੰਦੇ ਹਨ। ਉਹ ਤਿਆਗੀ ਤਾਂ ਹੋ ਗਏ ਪਰ ਸੰਤੋਖੀ ਨਹੀਂ। ਸੰਤੋਖੀ ਸਹੀ ਵਿਚ ਉਹੀ ਵਿਅਕਤੀ ਹੋਵੇਗਾ ਜੋ ਇਕ ਵਾਰ ਤਿਆਗ ਕੇ ਮੁੜ ਕੇ ਗ੍ਰਹਿਣ ਕਰਨ ਦੀ ਭੁੱਲ ਨਾ ਕਰੇ ਅਤੇ ਉਸੇ ਵਿਚ ਉਹ ਰਹਿਣਾ ਸਿਖ ਜਾਏ।

ਇਕ ਸਾਧੂ ਜਿਸ ਦੇ ਅੰਦਰ ਪ੍ਰਮਾਤਮਾ ਨੇ ਬਖ਼ਸ਼ਿਸ਼ ਕਰਕੇ ਸੰਤੋਖ ਪੈਦਾ ਕਰ ਦਿੱਤਾ। ਜਿਸ ਦੇ ਕੋਲ ਕੋਈ ਮਕਾਨ ਨਹੀਂ, ਉਹ ਬੈਠਾ ਹੈ। ਰਾਜਾ ਨਿਤਾਪ੍ਰਤੀ ਉਸ ਦੇ ਪਾਸੋਂ ਲੰਘਦਾ ਹੈ। ਸਾਧੂ ਦੁਆ ਕਰਦਾ ਹੈ, ਹੇ ਨਿਰੰਕਾਰ ! ਤੂੰ ਕਿੰਨਾ ਬੇਅੰਤ ਹੈਂ। ਜੋ ਮੇਰੀ ਇੱਛਾ ਹੁੰਦੀ ਹੈ, ਤੂੰ ਉਹੀ ਕਰ ਦਿੰਦਾ ਹੈਂ। ਰਾਜਾ ਨਿੱਤ ਉਸ ਦੀ ਅਰਦਾਸ ਸੁਣਦਾ ਹੈ। ਇਕ ਦਿਨ ਰਾਜਾ ਰੁੱਕ ਗਿਆ। ਕਹਿਣ ਲੱਗਾ— ਉਏ ਫ਼ਕੀਰ, ਕਿਉਂ ਝੂਠ ਬੋਲਦਾ ਹੈਂ ? ਤੇਰੇ ਕੋਲ ਕੋਈ ਮਕਾਨ ਨਹੀਂ। ਤੇਰੇ ਕੋਲ ਉੱਪਰ ਛਾਂ ਲਈ ਕੋਈ ਦਰੱਖ਼ਤ ਨਹੀਂ। ਤਿੰਨ ਦਿਨਾਂ ਤੋਂ ਮੈਂ ਪਹਿਰੇ ਲਗਾਏ ਹਨ ਕਿ ਤੁਸੀਂ ਦੇਖੋ ਕਿ ਇਸ ਨੂੰ ਕੋਈ ਭੋਜਨ ਦੇ ਕੇ ਜਾਂਦਾ ਹੈ ? ਤਿੰਨ ਦਿਨਾਂ ਤੋ ਤੈਨੂੰ ਭੋਜਨ ਤੱਕ ਨਸੀਬ ਨਹੀਂ ਹੋਇਆ, ਫਿਰ ਤੂੰ ਇਹ ਗੱਲ ਕਹਿ ਰਿਹਾ ਹੈਂ ਕਿ ਜੋ ਤੂੰ ਕਹੇਂ, ਉਹ ਨਿਰੰਕਾਰ ਕਰਦਾ ਹੈ।

ਫ਼ਕੀਰ ਕਹਿਣ ਲੱਗਾ— ਰਾਜਨ ! ਇਸੇ ਗੱਲ ਦਾ ਤੈਨੂੰ ਗਿਆਨ ਨਹੀਂ। ਤਿੰਨ ਦਿਨਾਂ ਤੋਂ ਮੈਂ ਚਾਹ ਰਿਹਾ ਹਾਂ ਕਿ ਮੈਨੂੰ ਭੋਜਨ ਨਾ ਮਿਲੇ। ਜੋ ਮੈਂ ਚਾਹਿਆ ਉਸ ਨੇ ਉਹੀ ਕੀਤਾ। ਜਦੋਂ ਮੈਂ ਚਾਹਾਂਗਾ ਕਿ ਮੈਨੂੰ ਭੋਜਨ ਮਿਲੇ ਤਾਂ ਉਦੋਂ ਹੀ ਉਹ ਦੇਵੇਗਾ। ਮੈਨੂੰ ਉਸ 'ਤੇ ਵਿਸ਼ਵਾਸ ਹੈ। ਯਾਦ ਰੱਖਿਉ, ਉਸ ਦੇ ਦਿੱਤੇ ਵਿਚ ਰਾਜ਼ੀ ਰਹਿਣ ਦਾ ਨਾਮ ਹੀ ਸੰਤੋਖ ਹੈ। ਬੰਦੇ ਨੂੰ ਉਸ ਦਾ ਦਿੱਤਾ ਪ੍ਰਵਾਨ ਨਹੀਂ ਹੈ। ਤੁਹਾਨੂੰ ਉਸ ਨੇ ਘਰ ਦਿੱਤੇ ਹਨ, ਪਰ ਥੋੜ੍ਹੀ ਦੇਰ ਬਾਅਦ ਤੁਹਾਨੂੰ ਉਹ ਘਰ ਪ੍ਰਵਾਨ ਨਹੀਂ ਹੁੰਦਾ। ਫਿਰ ਤੁਸੀਂ ਅਰਦਾਸ ਕਰਦੇ ਹੋ ਕਿ ਮੈਂ ਘਰ ਬਦਲੀ ਕਰਨਾ ਚਾਹੁੰਦਾ ਹਾਂ। ਕੀ ਤੁਸੀਂ ਸਮਝਦੇ ਹੋ ਕਿ ਜੋ ਤੁਸੀਂ ਮੰਗਦੇ ਹੋ, ਉਹ ਉਸ ਦੀ ਇੱਛਾ ਹੈ ? ਉਹ ਤੁਹਾਨੂੰ ਪੁੱਤਰ ਦੇਣਾ ਨਹੀਂ ਚਾਹੁੰਦਾ। ਤੁਸੀਂ ਉਸ ਅੱਗੇ ਅਰਦਾਸਾਂ ਕਰਦੇ ਹੋ। ਤੁਸੀਂ ਚਾਹੁੰਦੇ ਹੋ ਕਿ ਕਿਵੇਂ ਪ੍ਰਾਪਤ ਹੋਵੇ ? ਉਹ ਪੁੱਤਰ ਦੇਣਾ ਨਹੀਂ ਚਾਹੁੰਦਾ ਤੇ ਲੋਕ ਅਡਾਪਟ ਕਰ ਲੈਂਦੇ ਹਨ। ਪਰ ਫਿਰ ਵੀ ਉਹ ਦੁੱਖੀ ਹੁੰਦੇ ਹਨ। ਉਸ ਦੀ ਰਜ਼ਾ ਵਿਚ ਰਹਿਣ ਦਾ ਨਾਮ ਹੀ ਸੰਤੋਖ ਹੈ। ਜਦੋਂ ਤੁਸੀਂ ਉਸ ਦੀ ਰਜ਼ਾ ਵਿਚ ਰਹੋਗੇ ਕਿ ਜੋ ਤੂੰ ਦਿੱਤਾ ਉਹ ਵਾਹ ਵਾਹ। ਤੂੰ ਦੁੱਖ ਦੇ, ਮੈਂ ਉਸ ਵਿਚ ਰਾਜ਼ੀ। ਤੂੰ ਸੁੱਖ ਦੇ, ਮੈਂ ਉਸ ਵਿਚ ਰਾਜ਼ੀ। ਤੂੰ ਇੱਜ਼ਤ ਦੇ, ਮੈਂ ਉਸ ਵਿਚ ਰਾਜ਼ੀ। ਤੂੰ ਬੇਇੱਜ਼ਤੀ ਦੇ, ਮੈਂ ਉਸ ਵਿਚ ਰਾਜ਼ੀ। ਤੂੰ ਨਿਰਾਦਰ ਵੀ ਕਰੇਂ, ਮੈਂ ਉਸ ਵਿਚ ਵੀ ਰਾਜ਼ੀ ਹਾਂ। ਉਸ ਦਾ ਨਾਮ ਸੰਤੋਖ ਹੈ। ਪ੍ਰ ਕੀ ਅਸੀਂ ਸੰਤੋਖ ਵਿਚ ਰਹਿ ਸਕਦੇ ਹਾਂ ? ਅਸੀਂ ਲੋਭ ਲਈ ਦਿਨ ਰਾਤ ਦੌੜ ਰਹੇ ਹਾਂ। ਅਸੀਂ ਭਾਣਾ ਨਹੀਂ ਮੰਨ ਰਹੇ।

ਕਦੀ ਤੁਸੀਂ ਇਹ ਸੋਚਿਆ ਹੈ ਕਿ ਤੁਹਾਡੀ ਅਰਦਾਸ ਕੀ ਹੁੰਦੀ ਹੈ ? ਅਰਦਾਸ ਤਾਂ ਸ਼ੁਕਰਾਨੇ ਦਾ ਨਾਮ ਹੈ। ਗੁਰੂ ਅਰਜਨ ਦੇਵ ਸਾਹਿਬ ਨੇ ਵੀ ਅਰਦਾਸ ਕੀਤੀ-

*ਤੂ ਠਾਕੁਰ ਤੁਮ ਪਹਿ ਅਰਦਾਸਿ॥*
*ਜੀਉ ਪਿੰਡੁ ਸਭੁ ਤੇਰੀ ਰਾਸਿ॥*
*ਤੁਮ ਮਾਤ ਪਿਤਾ ਹਮ ਬਾਰਿਕ ਤੇਰੇ॥*
*ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ॥*
*ਕੋਇ ਨ ਜਾਨੈ ਤੁਮਰਾ ਅੰਤੁ॥*
*ਊਚੇ ਤੇ ਊਚਾ ਭਗਵੰਤ॥*
*ਸਗਲ ਸਮਗ੍ਰੀ ਤੁਮਰੈ ਸੂਤ੍ਰਿਧਾਰੀ॥*
*ਤੁਮ ਤੇ ਹੋਇ ਸੁ ਆਗਿਆਕਾਰੀ॥*
*ਤੁਮਰੀ ਗਤਿ ਮਿਤਿ ਤੁਮ ਹੀ ਜਾਨੀ॥*
*ਨਾਨਕ ਦਾਸ ਸਦਾ ਕੁਰਬਾਨੀ॥*

(ਸੁਖਮਨੀ ਸਾਹਿਬ)

ਅਸੀਂ ਅਰਦਾਸ ਵਿਚ ਬਹੁਤ ਕੁਝ ਮੰਗ ਰੱਖਦੇ ਹਾਂ, ਜਾਂ ਅਸੀਂ ਰੱਬ ਦੇ ਸਲਾਹਕਾਰ

ਬਣਦੇ ਹਾਂ ਕਿ ਜੋ ਤੂੰ ਦਿੱਤਾ ਹੈ, ਉਹ ਠੀਕ ਨਹੀਂ। ਜੋ ਮੈਂ ਚਾਹੁੰਦਾ ਹਾਂ, ਉਹ ਮਿਲਣਾ ਚਾਹੀਦਾ ਹੈ। ਪਰ ਕਦੀ ਤੁਸੀਂ ਸੋਚਿਆ ਹੈ ਕਿ ਉਸ ਦਾ ਦਿੱਤਾ ਹੋਇਆ ਹੀ ਠੀਕ ਹੋ ਸਕਦਾ ਹੈ। ਤੁਹਾਡਾ ਮੰਗਿਆ ਗ਼ਲਤ ਹੀ ਹੋਵੇਗਾ। ਜੋ ਕੁਝ ਉਹ ਕਰੇ, ਜਦੋਂ ਤੁਸੀਂ ਉਸ ਨੂੰ ਭਲਾ ਕਰਕੇ ਮੰਨਦੇ ਹੋ, ਫਿਰ ਤੁਸੀਂ ਸੰਤੋਖੀ ਹੋ ਗਏ। ਜੋ ਕੁਝ ਤੁਸੀਂ ਕਰੋ, ਜੇਕਰ ਤੁਸੀਂ ਉਸ ਨੂੰ ਭਲਾ ਕਰਕੇ ਮੰਨਦੇ ਹੋ, ਫਿਰ ਤੁਸੀਂ ਸੰਤੋਖੀ ਨਹੀਂ। ਉਸ ਦੇ ਦਰ 'ਤੇ ਪ੍ਰਵਾਨ ਹੋਣ ਲਈ ਸੰਤੋਖ ਜ਼ਰੂਰੀ ਹੈ।

ਉਸ ਦੇ ਦਰ 'ਤੇ ਪ੍ਰਵਾਨ ਹੋਣ ਲਈ ਲੋਭ ਜ਼ਰੂਰੀ ਨਹੀਂ। ਅੱਖਾਂ ਬੰਦ ਕਰਕੇ ਆਪਣੇ ਆਪੇ ਤੋਂ ਸਵਾਲ ਕਰਕੇ ਪੁੱਛੋ ਕਿ ਕੀ ਮੈਂ ਲੋਭੀ ਤਾਂ ਨਹੀਂ ? ਅੰਦਰੋਂ ਜਵਾਬ ਮਿਲੇਗਾ ਕਿ ਤੂੰ ਲੋਭੀ ਹੈਂ। ਲੋਭੀ ਕਦੇ ਸੰਤੋਖੀ ਨਹੀਂ ਹੋ ਸਕਦਾ। ਜਿਸ ਨੇ ਸਤਿ ਨੂੰ ਨਹੀਂ ਸਮਝਿਆ, ਉਹ ਸੰਤੋਖੀ ਨਹੀਂ ਹੋ ਸਕੇਗਾ। ਸਤਿ ਨੂੰ ਸਮਝਣ ਵਾਲਾ ਹੀ ਸੰਤੋਖੀ ਹੋਵੇਗਾ, ਕਿਉਂਕਿ ਸਤਿ ਤੇ ਸੰਤੋਖੀ ਦਾ ਗਹਿਰਾ ਸੰਬੰਧ ਹੈ। ਸਤਿਗੁਰੂ ਪਾਤਿਸ਼ਾਹ ਨੇ ਪਾਵਨ ਬਾਣੀ ਵਿਚ ਬਚਨ ਕਹੇ ਹਨ ਕਿ ਹੇ ਨਿਰੰਕਾਰ ! ਮੈਂ ਨਹੀਂ ਜਾਣ ਸਕਿਆ ਕਿ ਸਤਿ ਕੀ ਹੈ। ਮੈਂ ਭੁੱਲ ਗਿਆ ਹਾਂ। ਮੈਨੂੰ ਵਸਤੂਆਂ ਨੇ ਭੁਲਾ ਛੱਡਿਆ ਹੈ।

ਮੈਂ ਗੁਰੂ ਪਾਤਿਸ਼ਾਹ ਨੂੰ ਇਕ ਦਿਨ ਪੁੱਛਿਆ ਕਿ ਤੇਰਾ ਸਿੱਖ ਕੌਣ ਹੈ ? ਗੁਰਦੇਵ ਜੀ ਕਹਿਣ ਲੱਗੇ-

*ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ॥*
*ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥*

(ਅੰਗ ੬੦੧)

ਮੇਰਾ ਸਿੱਖ ਉਹੀ ਹੈ ਜਿਹੜਾ ਗੁਰੂ ਦੇ ਭਾਣੇ ਵਿਚ ਰਹੇ। ਜਿਹੜਾ ਆਪਣੀ ਰਜ਼ਾ ਵਿਚ ਚੱਲਦਾ ਹੈ, ਗੁਰੂ ਕਹਿੰਦਾ ਹੈ ਕਿ ਉਹ ਮੇਰੇ ਕੋਲੋਂ ਵਿਛੜ ਜਾਂਦਾ ਹੈ। ਉਸ ਨੂੰ ਸੱਟਾਂ ਪੈਂਦੀਆਂ ਹਨ। ਫਿਰ ਕੀ ਅਸੀਂ ਸੰਤੋਖੀ ਹੋ ਸਕਾਂਗੇ ? ਹੋ ਸਕਦੈ, ਹੋ ਤੁਸੀਂ। ਪਰ ਕਿਵੇਂ ? ਜਦੋਂ ਉਸ ਦੀ ਰਜ਼ਾ ਵਿਚ ਰਹਿਣਾ ਸਿਖੋਗੇ। ਉਸ ਦੀ ਰਜ਼ਾ ਵਿਚ ਰਹਿਣ ਲਈ ਆਪਣਾ ਆਪ ਗਵਾਉਣਾ ਪਵੇਗਾ। ਜਿੰਨੀ ਦੇਰ ਤੱਕ ਆਪਾ ਮੌਜੂਦ ਹੈ, ਉੱਨੀ ਦੇਰ ਤਕ ਉਸ ਦੀ ਰਜ਼ਾ ਵਿਚ ਨਹੀਂ ਰਹਿ ਸਕੋਗੇ।

ਬਹੁਤ ਕੁਝ ਮਨ ਵਿਚ ਢੋਅ ਰਹੇ ਹੋ। ਦੁਸ਼ਮਣੀਆਂ ਢੋਅ ਰਹੇ ਹੋ, ਮਿੱਤਰਤਾਈਆਂ ਢੋਅ ਰਹੇ ਹੋ, ਵਿਕਾਰਾਂ ਨੂੰ ਢੋਅ ਰਹੇ ਹੋ, ਅਤੇ ਕਈ ਲੰਮਾ ਸਮਾਂ ਉਸ ਨੂੰ ਮਨ ਵਿਚ ਲੈ ਕੇ ਹੀ ਤੁਰੇ ਫਿਰਦੇ ਹੋ।

ਦੋ ਉਦਾਸੀ ਸਾਧੂ ਹਨ। ਤਿਆਗੀ ਹਨ। ਨਦੀ ਤੋਂ ਪਾਰ ਜਾਣਾ ਹੈ। ਇਕ ਬਜ਼ੁਰਗ ਹੈ। ਇਕ ਨੌਜਵਾਨ ਹੈ। ਘਾਟ ਦੇ ਕੋਲ ਆਏ ਹਨ ਤੇ ਨਦੀ ਪੈਦਲ ਲੰਘਣੀ ਪੈਣੀ ਹੈ। ਬਹਾਵ ਪਾਣੀ ਦਾ ਉੱਚਾ ਹੈ। ਉਸੇ ਨਦੀ ਦੇ ਕੰਢੇ 'ਤੇ ਇਕ ਨੌਜਵਾਨ ਸੁੰਦਰ ਲੜਕੀ ਖੜੀ ਹੈ।

ਬਜ਼ੁਰਗ ਸੰਨਿਆਸੀ ਅੱਗੇ ਆ ਰਿਹਾ ਹੈ। ਬਜ਼ੁਰਗ ਨੂੰ ਉਸ ਲੜਕੀ ਨੇ ਕਿਹਾ ਕਿ ਕ੍ਰਿਪਾ ਕਰੋ, ਮੈਂ ਵੀ ਪਾਰ ਜਾਣਾ ਹੈ। ਜੇ ਮੇਰੀ ਬਾਂਹ ਫੜ ਲਉ ਤਾਂ ਮੈਂ ਪਾਰ ਚਲੀ ਜਾਵਾਂ।

ਬਜ਼ੁਰਗੀ ਨਾਲ ਵਿਕਾਰਾਂ ਦਾ, ਬਜ਼ੁਰਗੀ ਨਾਲ ਸਤਿ-ਸੰਤੋਖ ਦਾ, ਬਜ਼ੁਰਗੀ ਨਾਲ ਦਇਆਵਾਨ ਹੋਣ ਦਾ ਕੋਈ ਸੰਬੰਧ ਨਹੀਂ। ਕੋਈ ਬਜ਼ੁਰਗ ਹੋ ਗਿਆ, ਉਸ ਦੇ ਅੰਦਰ ਕੋਈ ਵਾਸ਼ਨਾ ਨਹੀਂ ਜਗੇਗੀ ਜਾਂ ਉਹ ਸੰਤੋਖੀ ਹੋ ਜਾਏਗਾ ਜਾਂ ਉਹ ਸੱਚ ਦਾ ਧਾਰਨੀ ਹੋ ਜਾਏਗਾ, ਅਜਿਹਾ ਨਹੀਂ ਹੈ। ਬਜ਼ੁਰਗ ਸੰਨਿਆਸੀ ਦੇ ਮਨ ਵਿਚ ਆਇਆ ਕਿ ਅਜਿਹਾ ਨਾ ਹੋਵੇ ਕਿ ਸੁੰਦਰ ਲੜਕੀ ਹੈ ਤੇ ਮਨ ਡੋਲ ਜਾਵੇ। ਉਸ ਦੀ ਗੱਲ ਨੂੰ ਅਣਸੁਣਿਆ ਕਰਕੇ ਉਹ ਚੁੱਪ ਕਰਕੇ ਪਾਣੀ ਵਿਚੋਂ ਲੰਘ ਕੇ ਚਲਿਆ ਗਿਆ।

ਪਿੱਛੇ ਨੌਜਵਾਨ ਆ ਰਿਹਾ ਹੈ। ਬਜ਼ੁਰਗ ਥੋੜੀ ਦੂਰ ਜਾ ਕੇ ਰੁੱਕ ਗਿਆ। ਦਰੱਖ਼ਤਾਂ ਦਾ ਆਸਰਾ ਲੈ ਕੇ ਖੜਾ ਹੋ ਗਿਆ ਕਿ ਦੇਖਾਂ ਉਹ ਨੌਜਵਾਨ ਕੀ ਕਰਦਾ ਹੈ। ਉਸ ਲੜਕੀ ਨੇ ਨੌਜਵਾਨ ਨੂੰ ਵੀ ਕਿਹਾ ਕਿ ਮੈਂ ਪਾਰ ਜਾਣਾ ਹੈ। ਮੈਨੂੰ ਕਿਵੇਂ ਵੀ ਪਾਰ ਕਰੋ। ਨੌਜਵਾਨ ਨੇ ਸੋਚਿਆ ਕਿ ਪਾਣੀ ਜ਼ਿਆਦਾ ਹੈ। ਔਰਤ ਹੈ, ਕਿਵੇਂ ਪਾਰ ਜਾਏਗੀ ? ਉਸ ਨੌਜਵਾਨ ਸੰਨਿਆਸੀ ਨੇ ਉਸ ਲੜਕੀ ਨੂੰ ਆਪਣੇ ਕੰਧੇ 'ਤੇ ਬਿਠਾਇਆ। ਪਾਰ ਲੰਘਿਆ ਤੇ ਉਤਾਰ ਦਿੱਤਾ। ਬਜ਼ੁਰਗ ਸੰਨਿਆਸੀ ਨੇ ਸਭ ਕੁਝ ਦੇਖਿਆ ਤੇ ਦੇਖਦਿਆਂ ਹੀ ਲੋਹਾ-ਲਾਖਾ ਹੋ ਗਿਆ। ਉਸ ਦੇ ਵਿਰੋਧ ਵਿਚ ਮਨ ਵਿਚ ਵਿਚਾਰ ਆਉਣ ਲੱਗ ਪਿਆ। ਅੱਗੇ ਚੱਲ ਪਿਆ। ਥੋੜੀ ਦੂਰ ਮੀਲ ਤੱਕ ਆਸ਼ਰਮ ਹੈ ਜਿੱਥੇ ਜਾਣਾ ਹੈ। ਅਖ਼ੀਰ ਨਾ ਰਹਿ ਹੋਇਆ।

ਜਦੋਂ ਆਸ਼ਰਮ ਦੇ ਬਿਲਕੁਲ ਨਜ਼ਦੀਕ ਆ ਗਏ ਤਾਂ ਕਹਿਣ ਲੱਗਾ ਕਿ ਹੁਣ ਤਾਂ ਗੁਰੂ ਨੂੰ ਦੱਸਣਾ ਪਵੇਗਾ। ਨੌਜਵਾਨ ਕਹਿੰਦਾ ਹੈ, ਕੀ ? ਕਹਿੰਦਾ ਹੈ, ਤੂੰ ਨੌਜਵਾਨ ਲੜਕੀ ਨੂੰ ਆਪਣੇ ਕੰਧੇ 'ਤੇ ਬਿਠਾਇਆ ਹੈ। ਨੌਜਵਾਨ ਤਾੜੀ ਮਾਰ ਕੇ ਹੱਸਿਆ। ਕਹਿੰਦਾ ਹੈ, ਸੁਆਮੀ ਜੀ ! ਮੈਂ ਤਾਂ ਲੜਕੀ ਨੂੰ ਨਦੀ 'ਤੇ ਹੀ ਉਤਾਰ ਆਇਆ ਹਾਂ ਤੇ ਤੁਸੀਂ ਅਜੇ ਤੱਕ ਆਪਣੇ ਕੰਧੇ 'ਤੇ ਚੁੱਕੀ ਤੁਰੀ ਫਿਰਦੇ ਹੋ। ਕੀ ਤੁਸੀਂ ਸੰਨਿਆਸੀ ਹੋ ? ਯਾਦ ਰੱਖੋ, ਬਹੁਤ ਸਾਰੀਆਂ ਗੱਲਾਂ ਨੂੰ ਅਸੀਂ ਆਪਣੇ ਮਨ ਵਿਚ ਜਗ੍ਹਾ ਦੇ ਕੇ ਬੜੇ ਲੰਮੇ ਸਮੇਂ ਤੱਕ ਬਿਠਾ ਕੇ ਰੱਖਿਆ ਹੈ।

ਕੀ ਅਸੀਂ ਸੰਤੋਖੀ ਹੋ ਸਕਦੇ ਹਾਂ ? ਸੰਤੋਖ ਕੁਝ ਹੋਰ ਵੀ ਸਿਖਾਉਂਦਾ ਹੈ। ਸੰਤੋਖ ਸਿਖਾਉਂਦਾ ਹੈ ਕਿ ਨਾ ਤੇਰੇ ਮਨ ਵਿਚ ਪਦਾਰਥ ਬੈਠਣ, ਨਾ ਤੇਰੇ ਮਨ ਵਿਚ ਧਨ ਬੈਠੇ, ਨਾ ਤੇਰੇ ਮਨ ਵਿਚ ਵਿਕਾਰ ਬੈਠਣ, ਨਾ ਤੇਰੇ ਮਨ ਵਿਚ ਸੁੱਖ ਆਪਣਾ ਡੇਰਾ ਜਮਾ ਕੇ ਬੈਠ ਜਾਣ। ਬਸ ਤੂੰ ਸਭ ਵਿਚਾਰਾਂ ਤੋਂ ਖ਼ਾਲੀ ਹੋ ਜਾਏਂ। ਉਸ ਨੂੰ ਕਹੇਂ ਕਿ ਜੋ ਤੂੰ ਕਰੇਂ, ਉਹੀ ਮੇਰੇ ਲਈ ਭਲਾ ਹੈ। ਤੂੰ ਮੈਨੂੰ ਦੁੱਖ ਦੇਵੇਂ ਤਾਂ ਵੀ ਮੇਰੇ ਲਈ ਭਲਾ ਤੇ ਜੇ ਤੂੰ ਮੈਨੂੰ ਸੁੱਖ ਦੇਵੇਂ ਤਾਂ ਵੀ ਮੇਰੇ ਲਈ ਭਲਾ।

ਜਦੋਂ ਤੁਸੀਂ ਉਸ ਨੂੰ ਆਪਣੇ ਜੀਵਨ ਵਿਚ ਲੈ ਆਉਗੇ। ਜਦੋਂ ਸਤਿ ਆਏਗਾ, ਤਾਂ ਸੰਤੋਖ ਆਪਣੇ ਆਪ ਆ ਜਾਏਗਾ। ਅਜੇ ਸਤਿ ਨਹੀਂ, ਇਸ ਕਰਕੇ ਸੰਤੋਖ ਨਹੀਂ। ਜਦੋਂ ਸਤਿ

ਆ ਜਾਏਗਾ, ਫਿਰ ਸੰਤੋਖ ਆ ਜਾਏਗਾ। ਜਦੋਂ ਸੰਤੋਖ ਆ ਜਾਏ, ਫਿਰ ਧਰਮ ਆ ਜਾਏਗਾ, ਫਿਰ ਧੀਰਜ ਆ ਜਾਏਗਾ, ਵਿਚਾਰ ਆ ਜਾਣਗੇ। ਇਹ ਸਭ ਕੁਝ ਇਕੱਠਾ ਆ ਜਾਏਗਾ। ਜਦੋਂ ਇਹ ਸਭ ਆ ਜਾਣਗੇ, ਤਾਂ ਉਦੋਂ ਉਸ ਦੇ ਦਰ 'ਤੇ ਪ੍ਰਵਾਨ ਹੋ ਸਕੋਗੇ।

ਇਕ ਧਨਵਾਨ ਨੂੰ ਸੰਸਾਰ ਪ੍ਰਵਾਨ ਕਰ ਲਏਗਾ। ਸੰਸਾਰ ਅਜਿਹਾ ਨਹੀਂ ਦੇਖਦਾ ਕਿ ਇਸ ਨੇ ਧਨ ਕਿਵੇਂ ਕਮਾਇਆ ਹੈ। ਪਰ ਯਾਦ ਰੱਖਿਉ, ਧਨ ਨੂੰ ਸੰਸਾਰ ਪ੍ਰਵਾਨ ਕਰਦਾ ਹੈ, ਪਰ ਗੁਰੂ ਪ੍ਰਵਾਨ ਨਹੀਂ ਕਰਦਾ, ਨਿਰੰਕਾਰ ਪ੍ਰਵਾਨ ਨਹੀਂ ਕਰਦਾ। ਬਾਣੀ ਨੇ ਅਜਿਹੇ ਬਚਨ ਕਹੇ ਹਨ-

*ਬਹੁ ਪਰਪੰਚ ਕਰਿ ਪਰ ਧਨੁ ਲਿਆਵੈ॥*
*ਸੁਤ ਦਾਰਾ ਪਹਿ ਆਨਿ ਲੁਟਾਵੈ॥ ੧॥*
*ਮਨ ਮੇਰੇ ਭੂਲੇ ਕਪਟੁ ਨ ਕੀਜੈ॥*
*ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥ ੧॥ ਰਹਾਉ॥*

(ਅੰਗ ੬੫੬)

ਗੁਰੂ ਕਹਿੰਦਾ ਹੈ ਕਿ ਜੇ ਤੂੰ ਸੁੱਖ ਚਾਹੁੰਦਾ ਹੈਂ ਤਾਂ ਫਿਰ ਮੇਰੇ ਕੋਲ ਆ, ਮੈਂ ਤੈਨੂੰ ਇਕ ਸੁੱਖਾਂ ਦੀ ਖਾਨ ਦੱਸਦਾ ਹਾਂ। ਉਥੇ ਜਾ ਕੇ ਮਿਲਿਆ ਸੁੱਖ ਕਦੀ ਦੁੱਖਾਂ ਵਿਚ ਨਹੀਂ ਬਦਲਦਾ। ਧਨ ਤੋਂ ਪੈਦਾ ਕੀਤਾ ਹੋਇਆ, ਤੇਰਾ ਪੈਦਾ ਕੀਤਾ ਹੋਇਆ ਸੁੱਖ, ਦੁੱਖ ਵਿਚ ਬਦਲ ਜਾਏਗਾ। ਪਦਾਰਥ ਤੋਂ ਮਿਲਿਆ ਹੋਇਆ ਸੁੱਖ ਦੁੱਖ ਵਿਚ ਬਦਲ ਜਾਏਗਾ। ਪੁੱਤਰਾਂ-ਧੀਆਂ, ਸਾਕ-ਸੰਬੰਧੀਆਂ ਤੋਂ ਮਿਲਿਆ ਸੁੱਖ ਦੁੱਖ ਵਿਚ ਬਦਲ ਜਾਏਗਾ। ਪਰ ਜੇ ਤੂੰ ਸੁੱਖ ਚਾਹੁੰਦਾ ਹੈਂ ਤਾਂ ਮੈਂ ਤੈਨੂੰ ਇਕ ਸੁੱਖ ਦੀ ਖਾਨ ਦੱਸਦਾ ਹਾਂ ਤੇ ਉਹ ਹੈ ਪ੍ਰਮਾਤਮਾ ਦਾ ਨਾਮ-

*ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ॥*

(ਅੰਗ ੧੪੨੭)

ਰਾਮ ਦੀ ਸ਼ਰਨ ਵਿਚੋਂ ਪ੍ਰਾਪਤ ਹੋਇਆ ਸੁੱਖ ਕਦੀ ਦੁੱਖ ਵਿਚ ਨਹੀਂ ਬਦਲਦਾ। ਉਥੇ ਤਾਂ ਫਿਰ ਦੁੱਖੀ ਨਹੀਂ, ਸੁੱਖੀ ਰਹੇਂਗਾ। ਸੁੱਖ ਨਾਮ ਵਿਚ ਹੈ। ਸੁੱਖ ਵਿਚਾਰ ਵਿਚ ਹੈ। ਸੁੱਖ ਸਿਮਰਨ ਵਿਚ ਹੈ। ਜਿੱਥੇ ਜੀਵਨ ਦੀ ਦੌੜ ਮੁੱਕ ਜਾਏ, ਉਥੇ ਹੈ ਹੀ ਸੁੱਖ। ਜੇ ਪ੍ਰਵਾਨ ਹੋਣਾ ਚਾਹੁੰਦੇ ਹੋ ਤਾਂ ਪਾਉ ਸਤਿ ਨਾਲ ਸਾਂਝ, ਪਾਉ ਸੰਤੋਖ ਨਾਲ ਸਾਂਝ। ਜਦੋਂ ਸੰਤੋਖ ਨਾਲ ਸਾਂਝ ਪੈ ਜਾਏਗੀ, ਫਿਰ ਉਸ ਦੇ ਦਰ 'ਤੇ ਪ੍ਰਵਾਨ ਹੋ ਸਕਦੇ ਹੋ।



# ਸੋ ਕਿਛੁ ਕਰਿ ਜਿਤੁ ਮੈਲੁ ਨ ਲਾਗੈ

ਮਨੁੱਖ ਦੇ ਜੀਵਨ ਲਈ ਜਦੋਂ ਅਸੀਂ ਬਾਣੀ ਪੜ੍ਹਦੇ ਹਾਂ ਤਾਂ ਕੁਝ ਅਜਿਹੇ ਬਚਨ ਪੜ੍ਹਦੇ ਹਾਂ ਜਿਨ੍ਹਾਂ ਵਿਚ ਗੁਰੂ ਪਾਤਿਸ਼ਾਹ ਨੇ ਲਿਖਿਆ ਹੈ ਕਿ ਮਨੁੱਖ ਅਕਾਲ ਪੁਰਖ ਵਾਹਿਗੁਰੂ ਤੋਂ ਵਿਛੜਿਆ ਹੋਇਆ ਹੈ। ਸਾਨੂੰ ਇਸ ਗੱਲ ਦਾ ਗਿਆਨ ਨਹੀਂ ਹੈ ਕਿ ਅਸੀਂ ਪ੍ਰਮਾਤਮਾ ਤੋਂ ਵਿਛੜੇ ਹੋਏ ਹਾਂ, ਕਿਉਂਕਿ ਜੇ ਵਿਛੋੜੇ ਦਾ ਪਤਾ ਲੱਗ ਜਾਏ ਤਾਂ ਜਦੋਂ ਫਿਰ ਹੀ ਮਿਲਾਪ ਦੀ ਗੱਲ ਹੋਵੇਗੀ ਬੰਦੇ ਦੇ ਮਿਲਣ ਦੀ ਗੱਲ ਆਉਂਦੀ ਹੈ, ਜਿਸ ਤੋਂ ਵਿਛੜ ਜਾਂਦੇ ਹੋ, ਉਸ ਨੂੰ ਮਿਲਣ ਲਈ ਉਤਾਵਲੇ ਹੁੰਦੇ ਹੋ। ਵਿਛੋੜੇ ਦਾ ਪਤਾ ਹੀ ਨਾ ਚੱਲੇ ਤਾਂ ਮਿਲਾਪ ਦੀ ਗੱਲ ਸਾਡੇ ਅੰਦਰ ਨਹੀਂ ਆ ਸਕਦੀ। ਬਾਣੀ ਇਹ ਦੱਸਦੀ ਹੈ ਕਿ ਮਨੁੱਖ ਵਿਛੜਿਆ ਕਿਵੇਂ ਹੈ। ਸਤਿਗੁਰੂ ਪਾਤਿਸ਼ਾਹ ਪਾਵਨ ਬਾਣੀ ਵਿਚ ਫੁਰਮਾਣ ਕਰਦੇ ਹਨ-

*ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥*

(ਅੰਗ ੧੩੩)

ਤੁਸੀਂ ਆਪਣੇ ਜੀਵਨ ਵਿਚ ਕੰਮ ਕਰਦੇ ਹੋ ਕਿ ਜਿਸ ਨੂੰ ਤੁਸੀਂ ਕਿਰਤ ਕਹਿ ਦਿੱਤਾ ਹੈ, ਉਹ ਕੰਮ ਚਾਹੇ ਕਿਰਸਾਨੀ ਹੈ, ਚਾਹੇ ਦੁਕਾਨ ਹੈ, ਚਾਹੇ ਨੌਕਰੀ ਹੈ, ਚਾਹੇ ਉਹ ਕਿਸੇ ਤਰ੍ਹਾਂ ਦਾ ਵੀ ਧੰਦਾ ਹੈ, ਉਸ ਨੂੰ ਕੰਮ ਕਹਿੰਦੇ ਹੋ। ਕਰਮ ਵੀ ਉਸ ਦਾ ਹੀ ਨਾਮ ਹੈ, ਪਰ ਕਰਮ ਕਿਸਮਤ ਦਾ ਵੀ ਨਾਮ ਹੈ। ਕਰਮ ਹਿੱਸਾ ਵੀ ਹੁੰਦਾ ਹੈ। ਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਮਨੁੱਖ ਆਪਣੇ ਕਰਮਾਂ ਕਰਕੇ ਜੋ ਇਹ ਕਰਦਾ ਹੈ, ਯਾਦ ਰੱਖਿਓ, ਜ਼ਰੂਰੀ ਨਹੀਂ ਕਿ ਚੰਗਾ ਹੀ ਕਰੇ। ਕਈ ਵਾਰ ਅਜਿਹਾ ਹੁੰਦਾ ਹੈ ਕਿ ਕਰਮ ਬੁਰੇ ਹਨ, ਪਰ ਇਸ ਨੂੰ ਚੰਗੇ ਲੱਗਦੇ ਹਨ। ਸਤਿਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਜਿਹੜੇ ਇਸ ਦੇ ਚੰਗੇ ਕਰਮ ਹਨ, ਉਹ ਇਸ ਨੂੰ ਨਿਰੰਕਾਰ ਵੱਲ ਤੋਰਦੇ ਹਨ। ਜਿਹੜੇ ਆਪਣੇ ਜੀਵਨ ਵਿਚ ਬੁਰੇ ਕਰਮ ਕਰਦਾ ਹੈ, ਉਹਨਾਂ ਕਰਮਾਂ ਕਰਕੇ ਇਹ ਨਿਰੰਕਾਰ ਤੋਂ ਦੂਰ ਹੁੰਦਾ ਜਾਂਦਾ ਹੈ-

*ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥*

(ਅੰਗ ੧੩੩)

ਐ ਨਿਰੰਕਾਰ ! ਜੀਵ ਭੈੜੀ ਕਿਰਤ ਕਰਕੇ, ਭੈੜੇ ਕੰਮਾਂ ਕਰਕੇ ਤੇਰੇ ਤੋਂ ਵਿਛੁੜੇ ਹੋਏ ਹਨ। ਹੁਣ ਇਹਨਾਂ 'ਤੇ ਕ੍ਰਿਪਾ ਕਰ ਤੇ ਇਹਨਾਂ ਨੂੰ ਆਪਣੇ ਨਾਲ ਮਿਲਾ ਲੈ। ਫਿਰ ਸਾਨੂੰ ਇਹ ਗੱਲ ਸੋਚਣੀ ਪਵੇਗੀ ਕਿ ਬੰਦੇ ਦੇ ਕਰਮ ਬੰਦੇ ਨੂੰ ਵਿਛੋੜਦੇ ਤਾਂ ਹਨ, ਪਰ ਬੰਦੇ ਦੇ ਕਰਮ ਬੰਦੇ ਨੂੰ

ਰੱਬ ਨਾਲ ਮਿਲਾ ਨਹੀਂ ਸਕਦੇ। ਰੱਬ ਨਾਲ ਮਿਲਣ ਲਈ ਉਸ ਦੀ ਕ੍ਰਿਪਾ ਦੀ ਲੋੜ ਪਵੇਗੀ।

ਬੰਦਾ ਆਪਣੇ ਵਿਚਾਰਾਂ ਨਾਲ ਬਹੁਤ ਕੁਝ ਅਜਿਹਾ ਕਰਦਾ ਹੈ ਜੋ ਇਸ ਦੇ ਮੁਤਾਬਿਕ ਠੀਕ ਹੁੰਦਾ ਹੈ, ਪਰ ਅਸਲ ਵਿਚ ਉਹ ਗ਼ਲਤ ਹੁੰਦਾ ਹੈ। ਇਹ ਪਹਿਲਾਂ ਦੂਜੇ ਦੇ ਦਰਵਾਜ਼ੇ ਖੜਕਾਉਂਦਾ ਹੈ। ਧਨ ਲੈਣਾ ਹੈ ਤਾਂ ਪਹਿਲਾਂ ਆਪ ਯਤਨ ਕਰੇਗਾ ਕਿ ਮੈਂ ਮਿਹਨਤ ਕਰਕੇ ਕਮਾ ਲਵਾਂਗਾ। ਭਾਵੇਂ ਇਸ ਨੂੰ ਧਨ ਦੀ ਪ੍ਰਾਪਤੀ ਲਈ ਬੁਰੇ ਕਰਮ ਵੀ ਕਰਨੇ ਪੈਣ ਤਾਂ ਇਹ ਕਰ ਦਿੰਦਾ ਹੈ, ਪਰ ਜੇ ਫਿਰ ਵੀ ਪ੍ਰਾਪਤ ਨਾ ਹੋਵੇ ਤਾਂ ਲੋਕ ਧਾਰਮਿਕ ਮੰਦਿਰਾਂ ਦਾ ਆਸਰਾ ਲੈਂਦੇ ਹਨ। ਉਸ ਦੇ ਅੱਗੇ ਅਰਦਾਸ ਕੀਤੀ ਜਾਂਦੀ ਹੈ ਕਿ ਹੇ ਨਿਰੰਕਾਰ ! ਬਖ਼ਸ਼ਿਸ਼ ਕਰੋ, ਧਨ ਚਾਹੀਦਾ ਹੈ।

ਯਾਦ ਰੱਖਿਉ, ਇਹ ਦਰ ਅਜਿਹਾ ਹੈ ਜੋ ਕਿਸੇ ਨੂੰ ਖ਼ਾਲੀ ਨਹੀਂ ਮੋੜਦਾ। ਇਸ ਦਰ 'ਤੇ ਜੋ ਵੀ ਵਿਅਕਤੀ ਆਇਆ ਹੈ, ਉਸ ਨੇ ਜੋ ਮੰਗਿਆ ਹੈ, ਉਹੀ ਇਸ ਦਰ ਤੋਂ ਉਸ ਨੂੰ ਪ੍ਰਾਪਤ ਹੋ ਗਿਆ ਹੈ। ਗੱਲ ਮੰਗਣ ਵਾਲੇ 'ਤੇ ਨਿਰਭਰ ਕਰਦੀ ਹੈ ਕਿ ਉਸ ਦੀ ਮੰਗ ਕੀ ਹੈ। ਪਾਤਿਸ਼ਾਹ ਕਹਿੰਦੇ ਹਨ-

*ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ॥*

(ਅੰਗ ੧੩੩)

ਜਦੋਂ ਚਾਰੇ ਕੁੰਟਾਂ ਤੋਂ ਇਹ ਥੱਕ ਜਾਏ ਤਾਂ ਫਿਰ ਪ੍ਰਭੂ ਦੀ ਸ਼ਰਨ ਵਿਚ ਆਉਂਦਾ ਹੈ। ਹਾਲਤ ਇਸ ਦੀ ਅਜਿਹੀ ਹੈ, ਜਿਵੇਂ ਗਊ ਦੁੱਧ ਨਾ ਦਿੰਦੀ ਹੋਵੇ ਤਾਂ ਫਿਰ ਕਿਸਾਨ ਉਸ ਨੂੰ ਸਾਂਭਦੇ ਨਹੀਂ ਅਤੇ ਉਸ ਦਾ ਰੱਸਾ ਲਾਹ ਦਿੰਦੇ ਹਨ ਕਿ ਆਪੇ ਕਿਤੇ ਫਿਰਦੀ ਰਹੇਗੀ। ਧੰਨ ਗੁਰੂ ਪਾਤਿਸ਼ਾਹ ਕਹਿੰਦੇ ਹਨ ਕਿ ਜੀਵ ਦੀ ਹਾਲਤ ਅਜਿਹੀ ਹੈ ਜਿਵੇਂ ਦੁੱਧ ਤੋਂ ਬਿਨਾਂ ਕਿਸੇ ਗਊ ਦੀ ਹੋ ਜਾਂਦੀ ਹੈ। ਉਹ ਕਿਸੇ ਕੰਮ ਦੀ ਨਹੀਂ ਰਹਿੰਦੀ। ਜਿਵੇਂ ਪਾਣੀ ਤੋਂ ਬਿਨਾਂ ਦਰੱਖ਼ਤ ਦੀਆਂ ਟਾਹਣੀਆਂ ਸੁੱਕ ਜਾਂਦੀਆਂ ਹਨ। ਜਿੰਨੀ ਦੇਰ ਤੱਕ ਵਾਹਿਗੁਰੂ ਇਸ ਨੂੰ ਨਹੀਂ ਮਿਲ ਸਕਦਾ, ਉੱਨੀ ਦੇਰ ਤੱਕ ਇਹ ਕਿਤੇ ਨਹੀਂ ਟਿਕ ਸਕਦਾ।

ਸਾਰੀਆਂ ਗੱਲਾਂ ਦੀ ਜਦੋਂ ਅਸੀਂ ਵਿਚਾਰ ਕਰਾਂਗੇ ਤਾਂ ਫਿਰ ਇਹ ਕਹਿਣਾ ਪਵੇਗਾ ਕਿ ਜੀਵ ਪ੍ਰਮਾਤਮਾ ਤੋਂ ਵਿਛੜਿਆ ਹੈ। ਗੁਰਦੇਵ ਕਹਿੰਦੇ ਹਨ-

*ਜਨਮ ਜਨਮ ਕਾ ਵਿਛੁੜਿਆ ਹਰਿ ਮੇਲਹੁ ਸਜਣੁ ਸੈਣ॥*
*ਜੋ ਜੀਅ ਹਰਿ ਤੇ ਵਿਛੁੜੇ ਸੇ ਸੁਖਿ ਨ ਵਸਨਿ ਭੈਣ॥*

(ਅੰਗ ੧੩੬)

ਇਥੇ ਭੈਣ ਦਾ ਅਰਥ ਭੈਣ ਭਰਾ ਨਹੀਂ, ਭੈਣ ਦਾ ਅਰਥ ਭਾਉਂਦੇ ਹਨ। ਉਹ ਸੁੱਖ ਵਿਚ ਸਥਿਤ ਨਹੀਂ ਹੁੰਦੇ, ਬਲਕਿ ਜਨਮਾਂ ਜਨਮਾਂਤਰਾਂ ਦੇ ਚੱਕਰਾਂ ਵਿਚ ਭੌਂਦੇ ਹਨ। ਉਹ 84 ਲੱਖ

ਜੂਨਾਂ ਵਿਚ ਭੌਂਦੇ ਹਨ, ਜਿਹੜੇ ਆਪਣੇ ਬੁਰੇ ਕਰਮਾਂ ਕਰਕੇ ਪ੍ਰਮਾਤਮਾ ਤੋਂ ਵਿਛੜ ਜਾਂਦੇ ਹਨ। ਸਾਨੂੰ ਇਹ ਸੋਚਣਾ ਪਵੇਗਾ ਕਿ ਕੀ ਅਸੀਂ ਵਾਕਈ ਪ੍ਰਮਾਤਮਾ ਤੋਂ ਵਿਛੁੜੇ ਹੋਏ ਹਾਂ। ਜੇ ਸਾਨੂੰ ਅਜੇ ਤੱਕ ਇਹ ਗਿਆਨ ਨਹੀਂ ਹੈ ਕਿ ਅਸੀਂ ਵਿਛੁੜੇ ਹੋਏ ਹਾਂ ਤਾਂ ਅਸੀਂ ਪੁੱਤਰਾਂ ਦੇ ਵਿਛੋੜੇ ਨੂੰ, ਧੀਆਂ ਦੇ ਵਿਛੋੜੇ ਨੂੰ, ਪਰਿਵਾਰ ਦੇ ਵਿਛੋੜੇ ਨੂੰ, ਸੁੱਖਾਂ ਦੇ ਵਿਛੋੜੇ ਨੂੰ ਹੀ ਵਿਛੋੜਾ ਸਮਝਦੇ ਹਾਂ, ਪਰ ਅਜੇ ਤੱਕ ਅਸੀਂ ਇਹ ਨਹੀਂ ਸਮਝ ਸਕੇ ਕਿ ਅਸੀਂ ਪ੍ਰਮਾਤਮਾ ਤੋਂ ਵਿਛੁੜੇ ਹਾਂ। ਜਿੰਨੀ ਦੇਰ ਤੱਕ ਸਾਨੂੰ ਇਸ ਗੱਲ ਦਾ ਗਿਆਨ ਨਹੀਂ ਹੋ ਜਾਂਦਾ ਕਿ ਅਸੀਂ ਪ੍ਰਮਾਤਮਾ ਤੋਂ ਵਿਛੁੜੇ ਹਾਂ, ਉੱਨੀ ਦੇਰ ਤੱਕ ਮਿਲਣ ਦੀ ਤਾਂਘ ਅੰਦਰ ਪੈਦਾ ਨਹੀਂ ਹੋ ਸਕਦੀ। ਸਭ ਤੋਂ ਪਹਿਲਾਂ ਸਾਨੂੰ ਇਹ ਗੱਲ ਨਿਸ਼ਚੇ ਕਰਨੀ ਪਵੇਗੀ ਕਿ ਅਸੀਂ ਵਿਛੁੜੇ ਹਾਂ।

ਤੁਸੀਂ ਇਕ ਗੱਲ ਬਾਣੀ ਵਿਚ ਪੜ੍ਹਦੇ ਹੋ ਕਿ ਨਿਰੰਕਾਰ ਦਾ ਨਾਮ ਸਰਬ ਸ੍ਰੇਸ਼ਟ ਹੈ, ਸਭ ਤੋਂ ਵੱਡਾ ਹੈ। ਹੁਣ ਉਹ ਪ੍ਰਮਾਤਮਾ ਜਿਸ ਵਰਗਾ ਬਾਣੀ ਕਹਿੰਦੀ ਹੈ, ਹੋਰ ਕੋਈ ਨਹੀਂ। ਜਿੰਨਾ ਉਹ ਵੱਡਾ ਹੈ, ਉੱਨੀਆਂ ਹੀ ਉਸ ਦੀਆਂ ਦਾਤਾਂ ਵੱਡੀਆਂ ਹਨ। ਪਰ ਵਿਚਾਰਨਾ ਇਹ ਹੈ ਕਿ ਦਾਤਾਂ ਲਈ ਮਨੁੱਖ ਕਿਉਂ ਤੜਫਦਾ ਹੈ। ਜੇ ਉਹ ਪ੍ਰਮਾਤਮਾ ਇਸ ਦੇ ਅੰਦਰ ਹੈ ਇਹ ਧਨ ਲਈ ਤੜਫ ਰਿਹਾ ਹੈ। ਸੁੱਖ ਚਾਹੁੰਦਾ ਹੈ ਸੁੱਖਾਂ ਲਈ ਤੜਫ ਰਿਹਾ ਹੈ। ਮਿਲਣਾ ਚਾਹੁੰਦਾ ਹੈ, ਪਰ ਕਿੰਨੀ ਅਜੀਬ ਗੱਲ, ਗੁਰੂ ਪਾਤਿਸ਼ਾਹ ਕਹਿੰਦੇ ਹਨ–

*ਘਰ ਮਹਿ ਠਾਕੁਰੁ ਨਦਰਿ ਨ ਆਵੈ॥*
*ਗਲ ਮਹਿ ਪਾਹਣੁ ਲੈ ਲਟਕਾਵੈ॥*

(ਅੰਗ ੭੩੯)

ਘਰ ਵਿਚ ਵਸਦਾ ਹੈ ਮਾਲਕ ਪਰ ਨਜ਼ਰ ਨਹੀਂ ਆਉਂਦਾ, ਪਰ ਇਕ ਪੱਥਰ ਦਾ ਟੁੱਕੜਾ ਗਲ ਵਿਚ ਲਟਕਾ ਕੇ ਕਹਿੰਦਾ ਹੈ ਕਿ ਇਹ ਠਾਕੁਰ ਜੀ ਹਨ, ਇਹ ਮਾਲਕ ਹਨ। ਪੱਥਰ ਦਾ ਟੁੱਕੜਾ ਤਾਂ ਮਾਲਕ ਨਹੀਂ ਹੈ। ਜਿੰਨੇ ਦੁਨੀਆਂ ਦੇ ਤਮਾਮ ਗ੍ਰੰਥ ਹਨ, ਉਹ ਇਹ ਗੱਲ ਕਹਿੰਦੇ ਹਨ ਕਿ ਤੁਸੀਂ ਉਸ ਤੋਂ ਬਿਨਾਂ ਨਹੀਂ ਹੋ ਸਕਦੇ। ਪਰ ਜੇ ਮੈਂ ਤੁਹਾਨੂੰ ਇਹ ਗੱਲ ਕਹਾਂ ਕਿ ਤੁਸੀਂ ਹੀ ਰੱਬ ਹੋ ਤਾਂ ਇਸ ਵਿਚ ਕੋਈ ਅਤਿ-ਕਥਨੀ ਨਹੀਂ ਹੈ, ਕਿਉਂਕਿ ਤੁਸੀਂ ਹੋ ਹੀ ਰੱਬ। ਪਰ ਤੁਹਾਨੂੰ ਆਪਾ ਭੁੱਲ ਗਿਆ ਹੈ, ਜਿਵੇਂ ਕੋਈ ਨਸ਼ੇ ਵਿਚ ਆਪਣਾ ਘਰ ਭੁੱਲ ਜਾਏ।

ਭਾਈ ਬੁੱਧੂ ਸਾਹਿਬ ਜੀ ਦੇ ਦਰਸ਼ਨ ਕਰਨ ਲਈ ਇਕ ਵਾਰੀ ਮਹਾਰਾਜਾ ਰਣਜੀਤ ਸਿੰਘ ਆਇਆ। ਉਹ ਡੇਰੇ ਵਿਚੋਂ ਕੜਾਹੀ ਲੈ ਕੇ ਡੰਗਰਾਂ ਦਾ ਗੋਹਾ ਚੁੱਕ ਰਹੇ ਸਨ। ਮਹਾਰਾਜਾ ਰਣਜੀਤ ਸਿੰਘ ਨੇ ਆ ਕੇ ਉਹਨਾਂ ਨੂੰ ਹੀ ਪੁੱਛ ਲਿਆ ਕਿ ਮੈਂ ਭਾਈ ਬੁੱਧੂ ਸਾਹਿਬ ਦੇ ਦਰਸ਼ਨ ਕਰਨੇ ਹਨ। ਮਹਾਂਪੁਰਸ਼ ਕਹਿਣ ਲੱਗੇ ਕਿ ਮੈਂ ਗੋਹੇ ਦੀ ਟੋਕਰੀ ਬਾਹਰ ਸੁੱਟ ਆਵਾਂ ਤੇ ਫਿਰ ਆ ਕੇ ਤੈਨੂੰ ਬੁੱਧੂ ਸਾਹਿਬ ਨਾਲ ਮਿਲਾ ਦਿੰਦਾ ਗੋਹਾ ਬਾਹਰ ਸੁਟ, ਕੇ ਹੱਥ ਧੋਤੇ ਅਤੇ ਆ ਕੇ ਭਾਈ ਬੁੱਧੂ ਨੇ ਮਹਾਰਾਜਾ ਰਣਜੀਤ ਸਿੰਘ ਦਾ ਹੱਥ ਫੜ ਲਿਆ ਗੁਰੂ ਮਹਾਰਾਜ ਦੇ ਦਰਬਾਰ

ਵਿਚ ਲੈ ਗਏ। ਕਹਿੰਦੇ ਹਨ, ਮਹਾਰਾਜਾ ਰਣਜੀਤ ਸਿੰਘ ਜੀ ਅਤੇ ਬੁਧੂ ਮੈਂ ਹਾਂ ਸਾਹਿਬ ਤਾਂ ਇਹ ਹਨ। ਗੁਰੂ ਸਾਹਿਬ ਜੀ ਵੱਲ ਹੱਥ ਕਰਕੇ ਬੋਲੇ।

ਧੰਨ ਭਾਈ ਬੁੱਧੂ ਸਾਹਿਬ ਕੋਲ ਫਿਰ ਮਹਾਰਾਜਾ ਰਣਜੀਤ ਸਿੰਘ ਆਇਆ। ਆਪ ਲੁੱਕ ਗਏ। ਕਹਿਣ ਲੱਗੇ ਕਿ ਰਾਜਿਆਂ ਨਾਲ ਸਾਨੂੰ ਕੋਈ ਸਰੋਕਾਰ ਨਹੀਂ। ਉਥੇ ਇਕ ਬ੍ਰਾਹਮਣ ਆ ਗਿਆ। ਬ੍ਰਾਹਮਣ ਨੇ ਆ ਕੇ ਮਹਾਰਾਜਾ ਰਣਜੀਤ ਸਿੰਘ ਤੋਂ ਮੰਗ ਕੀਤੀ ਕਿ ਮੇਰੀ ਲੜਕੀ ਦੀ ਸ਼ਾਦੀ ਹੈ ਤੇ ਆਪ ਕ੍ਰਿਪਾ ਕਰਕੇ ਮੇਰੀ ਮਦਦ ਕਰੋ। ਮੈਨੂੰ ਕੁਝ ਰਾਜ ਦਰਬਾਰ ਵੱਲੋਂ ਦੇਵੋ। ਮਹਾਰਾਜਾ ਰਣਜੀਤ ਸਿੰਘ ਕਹਿਣ ਲੱਗਾ— ਭਗਤ ਜੀ ! ਮੈਂ ਤੁਹਾਨੂੰ 500 ਰੁਪੈਆ ਦੇਵਾਂਗਾ। ਜੇ ਤੁਸੀਂ ਇਕ ਵਾਰੀ ਮੈਨੂੰ ਭਾਈ ਬੁੱਧੂ ਸਾਹਿਬ ਦੇ ਦਰਸ਼ਨ ਕਰਵਾ ਦਿਉ।

ਪੰਡਿਤ ਅੰਦਰ ਚਲਾ ਗਿਆ। ਜਾ ਕੇ ਕਹਿਣ ਲੱਗਾ, ਮਹਾਰਾਜ ! ਮੈਂ ਗ਼ਰੀਬ ਬ੍ਰਾਹਮਣ ਹਾਂ। ਆਪਣੀ ਬੱਚੀ ਦੀ ਸ਼ਾਦੀ ਕਰਨੀ ਹੈ। ਬਾਹਰ ਮਹਾਰਾਜਾ ਰਣਜੀਤ ਸਿੰਘ ਤੁਹਾਡੇ ਦਰਸ਼ਨ ਕਰਨ ਲਈ ਆਇਆ ਹੈ। ਮਹਾਂਪੁਰਸ਼ ਕਹਿਣ ਲੱਗੇ ਕਿ ਮੈਂ ਕੀ ਲੈਣਾ ਹੈ। ਕਹਿਣ ਲੱਗੇ ਕਿ ਤੁਸੀਂ ਤਾਂ ਨਹੀਂ ਲੈਣਾ, ਪਰ ਮੈਂ ਲੈਣਾ ਹੈ। ਮੈਂ ਉਸ ਤੋਂ ਆਪਣੀ ਲੜਕੀ ਦੀ ਸ਼ਾਦੀ ਲਈ ਮਦਦ ਮੰਗੀ ਸੀ। ਉਸ ਨੇ ਇਕ ਸ਼ਰਤ ਰੱਖੀ ਹੈ ਕਿ ਤੁਸੀਂ ਉਸ ਨੂੰ ਇਕ ਵਾਰ ਦਰਸ਼ਨ ਦੇ ਦਿਉ ਤਾਂ ਉਹ ਮੈਨੂੰ ਪੰਜ ਸੌ ਰੁਪਈਆ ਲੜਕੀ ਦੀ ਸ਼ਾਦੀ ਲਈ ਦੇਵੇਗਾ।

ਭਾਈ ਬੁੱਧੂ ਸਾਹਿਬ ਜੀ ਉੱਠ ਕੇ ਖੜੇ ਹੋ ਗਏ ਕਹਿਣ ਲੱਗੇ ਚੱਲ। ਜਾਂਦਿਆਂ ਜਾਂਦਿਆਂ ਤਵੇ ਨਾਲ ਹੱਥ ਲਾ ਕੇ ਆਪਣਾ ਮੂੰਹ ਕਾਲਾ ਕਰ ਲਿਆ। ਰਾਜੇ ਨੇ ਨਮਸਕਾਰ ਕੀਤੀ। ਬੋਲਣ ਲੱਗਿਆ ਤਾਂ ਉਹਨਾਂ ਨੇ ਕਿਹਾ ਕਿ ਪਹਿਲਾਂ ਇਸ ਪੰਡਿਤ ਨੂੰ 500 ਰੁਪਈਆ ਦਿਉ। 500 ਰੁਪਈਆ ਮਹਾਰਾਜਾ ਰਣਜੀਤ ਸਿੰਘ ਨੇ ਦੇ ਦਿੱਤਾ। ਆਪਣੀ ਗੱਲ ਕੀ ਕਰਨੀ ਸੀ। ਕਹਿਣ ਲੱਗਾ, ਮਹਾਰਾਜ, ਆਪਨੇ ਆਪਣਾ ਮੂੰਹ ਕਾਲਾ ਕਿਉਂ ਕੀਤਾ ਹੈ ? ਕਹਿਣ ਲੱਗੇ— ਰਾਜਨ ! ਤੈਨੂੰ ਇਕ ਵਾਰੀ ਮੈਨੂੰ ਆਪਣੀ ਰਸਨਾ ਤੋਂ ਕਹਿਣਾ ਪਿਆ ਕਿ ਇਸ ਨੂੰ 500 ਰੁਪਈਆ ਦੇ। ਜੇ ਕੋਈ ਸਾਧੂ ਆਪਣੇ ਲਈ ਮੰਗ ਕਰਦਾ ਹੈ ਤਾਂ ਉਸ ਦਾ ਮੂੰਹ ਦਰਗਾਹ ਵਿਚ ਕਾਲਾ ਹੁੰਦਾ ਹੈ। ਇਸ ਕਰਕੇ ਅਸੀਂ ਆਪਣਾ ਮੂੰਹ ਪਹਿਲਾਂ ਹੀ ਕਾਲਾ ਕਰਕੇ ਆ ਗਏ ਕਿ ਦਰਗਾਹ ਵਿਚ ਕਾਲਾ ਨਾ ਹੋਵੇ, ਕਿਉਂਕਿ ਮੈਂ ਆਪਣੀ ਰਸਨਾ ਨਾਲ ਤੈਨੂੰ ਇਕ ਵਾਰ ਕਿਹਾ ਹੈ ਕਿ 500 ਰੁਪਈਆ ਦੇ। ਸੰਤ ਰੱਬ ਨਾਲ ਜੋੜਦੇ ਹਨ। ਗੁਰਦੇਵ ਬਾਣੀ ਵਿਚ ਬਾਰ ਬਾਰ ਕਹਿੰਦੇ ਹਨ–

*ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ॥*
*ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ॥*
*ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ॥*
*ਹੋਨਹਾਰੁ ਸੋ ਹੋਇ ਹੈ ਸਾਕਤ ਸੰਗਿ ਨ ਜਾਉ॥*

*ਕਬੀਰ ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ॥*
*ਸਾਕਤ ਕਾਰੀ ਕਾਂਬਰੀ ਧੋਏ ਹੋਇ ਨ ਸੇਤੁ॥*

(ਅੰਗ ੧੩੬੯)

ਇਹ ਬਾਰ ਬਾਰ ਕਿਉਂ ਕਿਹਾ ? ਕਿਉਂਕਿ ਸੰਤ ਤੁਹਾਨੂੰ ਪੂੰਜੀ ਤੱਕ ਲੈ ਕੇ ਜਾਏਗਾ-

*ਅਨਹਦ ਬਾਣੀ ਪੂੰਜੀ॥*
*ਸੰਤਨ ਹਥਿ ਰਾਖੀ ਕੂੰਜੀ॥*

(ਅੰਗ ੮੯੩)

ਸੰਤ ਤੁਹਾਡੀ ਬਾਂਹ ਫੜ ਕੇ ਗੁਰੂ ਨੂੰ ਫੜਾ ਦੇਵੇਗਾ। ਜਦੋਂ ਤੁਸੀਂ ਗੁਰੂ ਤੱਕ ਪਹੁੰਚ ਗਏ ਤਾਂ ਗੁਰੂ ਦਾ ਕੰਮ ਹੈ ਕਿ ਤੁਹਾਨੂੰ ਨਿਰੰਕਾਰ ਨਾਲ ਜੋੜਨਾ।

ਸਭ ਤੋਂ ਪਹਿਲਾਂ ਸਾਨੂੰ ਇਹ ਸੋਚਣਾ ਪਵੇਗਾ ਕਿ ਜਿਸ ਪ੍ਰਮਾਤਮਾ ਦੀ ਪ੍ਰਾਪਤੀ ਅਸੀਂ ਕਰਨੀ ਹੈ, ਜਿਸ ਦਰਗਾਹ ਦੀ ਗੱਲ ਅਸੀਂ ਕਰਨੀ ਹੈ, ਉਹ ਕੋਈ ਦਰਗਾਹ ਹੈ ? ਕੋਈ ਈਸ਼ਵਰ ਹੈ ? ਜੇ ਈਸ਼ਵਰ ਹੈ ਤਾਂ ਗੱਲ ਕਰੀ ਜਾਏ। ਜੇ ਪ੍ਰਮਾਤਮਾ ਨਹੀਂ ਤਾਂ ਫਿਰ ਗੱਲ ਕਿਸ ਦੀ ਕਰੋਗੇ ? ਕਈ ਲੋਕ ਇਹ ਕਹਿੰਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ 'ਤੇ ਅੰਧ ਵਿਸ਼ਵਾਸ ਕਰੋ। ਮੈਂ ਇਸ ਗੱਲ ਦੇ ਹੱਕ ਵਿਚ ਨਹੀਂ। ਮੈਂ ਕਹਿੰਦਾ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ 'ਤੇ ਦ੍ਰਿੜ੍ਹ ਵਿਸ਼ਵਾਸ ਕਰੋ। ਅੰਧ ਵਿਸ਼ਵਾਸ ਤਾਂ ਟੁੱਟ ਜਾਂਦਾ ਹੈ, ਕਿਉਂਕਿ ਬੰਦੇ ਦਾ ਮਨ ਡੋਲ ਜਾਂਦਾ ਹੈ।

ਅਸੀਂ ਗੁਰੂ ਅੱਗੇ ਅਰਦਾਸ ਕੀਤੀ, ਜੇ ਉਹ ਪੂਰੀ ਨਾ ਹੋਈ ਤਾਂ ਫਿਰ ਅਸੀਂ ਸੋਚਦੇ ਹਾਂ ਕਿ ਅਰਦਾਸ ਤਾਂ ਪੂਰੀ ਨਹੀਂ ਹੋਈ, ਹੁਣ ਕਿਸੇ ਹੋਰ ਦਾ ਦਰਵਾਜ਼ਾ ਖੜਕਾਉ, ਸ਼ਾਇਦ ਪੂਰੀ ਹੋ ਜਾਏ। ਜੇ ਤੁਹਾਨੂੰ ਗੁਰੂ 'ਤੇ ਪ੍ਰਪੱਕ ਨਿਸ਼ਚਾ ਹੈ ਤਾਂ ਜਦੋਂ ਵੀ ਤੁਹਾਡੀ ਅਰਦਾਸ ਪੂਰੀ ਹੋਣੀ ਹੈ ਤਾਂ ਇਥੋਂ ਹੀ ਹੋਣੀ ਹੈ। ਕਿਉਂਕਿ ਗੁਰੂ ਸਭ ਕੁਝ ਦੇ ਸਕਦਾ ਹੈ। ਗੁਰੂ ਦੇ ਹੱਥ ਸਭ ਕੁਝ ਹੈ। ਜੇਕਰ ਤੁਹਾਡੀ ਅਰਦਾਸ ਪੂਰੀ ਨਹੀਂ ਹੋਈ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਗੁਰੂ ਦੇ ਨਹੀਂ ਸਕਦਾ। ਇਸ ਦਾ ਮਤਲਬ ਹੈ ਕਿ ਤੁਹਾਡੇ ਅਰਦਾਸ ਕਰਨ ਵਿਚ ਕੁਝ ਕਮੀ ਹੈ। ਜਦੋਂ ਤੁਹਾਡਾ ਨਿਸ਼ਚਾ ਪ੍ਰਪੱਕ ਹੋ ਗਿਆ ਤਾਂ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਗੁਰੂ ਦੀ ਕੋਈ ਤਾਕਤ ਨਹੀਂ ਜਿਹੜਾ ਤੁਹਾਨੂੰ ਕੁਝ ਨਾ ਦੇਵੇ। ਫਿਰ ਤੁਸੀਂ ਲੜ ਕੇ ਵੀ ਲੈ ਲਉਗੇ। ਜੇ ਤੁਹਾਡੇ ਮਨ ਵਿਚ ਕਮਜ਼ੋਰੀਆਂ ਹਨ ਤਾਂ ਤੁਸੀਂ ਝਗੜ ਨਹੀਂ ਸਕਦੇ। ਜਿਹੜੇ ਲੋਕ ਕਹਿੰਦੇ ਹਨ ਕਿ ਮੈਨੂੰ ਫਲਾਨੇ 'ਤੇ ਬੜਾ ਭਰੋਸਾ ਸੀ, ਪਰ ਅੱਜ ਟੁੱਟ ਗਿਆ। ਮੈਂ ਕਹਿੰਦਾ ਹਾਂ ਕਿ ਭਰੋਸਾ ਸੀ ਨਹੀਂ, ਜੇ ਭਰੋਸਾ ਹੁੰਦਾ ਤਾਂ ਕਦੀ ਨਾ ਟੁੱਟਦਾ। ਭਰੋਸੇ ਕਦੀ ਟੁੱਟਦੇ ਨਹੀਂ।

ਧੰਨ ਸਤਿਗੁਰੂ ਪਾਵਨ ਬਾਣੀ ਵਿਚ ਕਹਿੰਦੇ ਹਨ ਕਿ ਪਹਿਲਾਂ ਜਿਸ ਪ੍ਰਮਾਤਮਾ ਨੂੰ ਤੂੰ ਮਿਲਣਾ ਹੈ, ਯਾਦ ਰੱਖੀਂ, ਉਹ ਸਤਿ ਹੈ। ਤੂੰ ਉਸ ਦੇ ਦਰ 'ਤੇ ਤਾਂ ਪ੍ਰਵਾਨ ਹੋ ਸਕੇਂਗਾ ਜੇ

ਤੂੰ ਸਤਿ ਹੀ ਹੋ ਗਿਆ। ਜੇ ਤੇਰੇ ਅੰਦਰ ਝੂਠ ਦੀ ਇਕ ਲੀਕ ਵੀ ਰਹਿ ਗਈ ਤਾਂ ਯਾਦ ਰੱਖੀਂ ਕਿ ਪਾਣੀ ਦੀਆਂ ਲਕੀਰਾਂ ਮਿੱਟ ਜਾਂਦੀਆਂ ਹਨ। ਲੋਕ ਕਹਿੰਦੇ ਹਨ ਕਿ ਪੱਥਰ 'ਤੇ ਲੀਕ ਹੈ, ਪਰ ਪੱਥਰ ਨੂੰ ਰਗੜੋ ਤਾਂ ਉਹ ਵੀ ਲੀਕ ਮਿੱਟ ਜਾਂਦੀ ਹੈ, ਪਰੰਤੂ ਇਕ ਲੀਕ ਪੱਥਰ ਦੇ ਵਿਚ ਹੁੰਦੀ ਹੈ ਜਿਸ ਨੂੰ ਜਿੰਨਾ ਮਰਜ਼ੀ ਰਗੜੀ ਜਾਉ, ਉਹ ਕਦੀ ਮਿੱਟਦੀ ਨਹੀਂ।

ਜਦੋਂ ਸੱਚ ਦੀ ਲੀਕ ਤੁਹਾਡੇ ਅੰਦਰ ਵੱਜ ਗਈ ਤਾਂ ਉਸ ਨੂੰ ਜਿੰਨਾ ਮਰਜ਼ੀ ਰਗੜਿਆ ਜਾਏ, ਜਿੰਨੇ ਮਰਜ਼ੀ ਦੁੱਖ ਆ ਜਾਣ, ਜਿੰਨੀਆਂ ਮਰਜ਼ੀ ਔਕੜਾਂ ਆ ਜਾਣ, ਜਿੰਨੇ ਮਰਜ਼ੀ ਜੰਜਾਲਾਂ ਵਿਚ ਤੁਸੀਂ ਫਸ ਜਾਉ, ਇਥੋਂ ਤੱਕ ਕਿ ਤੁਹਾਡੀ ਜਾਨ ਨੂੰ ਵੀ ਖ਼ਤਰਾ ਹੋ ਜਾਏ, ਪਰ ਜਿਹੜੀ ਤੁਹਾਡੇ ਅੰਦਰ ਸੱਚ ਦੀ ਲੀਕ ਹੈ, ਉਹ ਕਦੀ ਮਿੱਟੇਗੀ ਨਹੀਂ। ਜੇਕਰ ਉਹ ਲੀਕ ਉੱਪਰੋਂ ਉੱਪਰੋਂ ਹੈ ਤਾਂ ਯਾਦ ਰੱਖਿਉ, ਅਜਿਹੀਆਂ ਲਕੀਰਾਂ ਛੇਤੀ ਮਿੱਟ ਜਾਂਦੀਆਂ ਹਨ।

ਸਾਡਾ ਗੁਰੂ 'ਤੇ ਵਿਸ਼ਵਾਸ ਪਾਣੀ ਦੀ ਲੀਕ ਵਰਗਾ ਹੋ ਸਕਦਾ ਹੈ। ਨਹੀਂ ਤਾਂ ਲੋਕ ਗੁਰੂ ਦਾ ਪੱਲਾ ਛੱਡ ਕੇ ਦੂਜੇ ਦੇ ਦਰ 'ਤੇ ਕਿਉਂ ਜਾਂਦੇ ? ਗੁਰੂ 'ਤੇ ਵਿਸ਼ਵਾਸ ਨਹੀਂ ਕਰਦੇ, ਹੋਰਨਾਂ ਦਰਾਂ ਤੋਂ ਕੁਝ ਚਾਹੁੰਦੇ ਹਨ। ਸਤਿਗੁਰੂ ਨੇ ਬਾਣੀ ਵਿਚ ਕਿਹਾ ਹੈ–

*ਕਬੀਰ ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ॥*
*ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ॥*

(ਅੰਗ ੧੩੬੭)

ਫਿਰ ਅਜਿਹਾ ਦਰ ਜਿੱਥੇ ਚੋਰ ਆ ਕੇ ਨਮਸਕਾਰ ਕਰੇ ਤਾਂ ਵੀ ਪ੍ਰਵਾਨ ਹੈ। ਜਿੱਥੇ ਕੋਈ ਸਾਧੂ ਨਮਸਕਾਰ ਕਰੇ ਤਾਂ ਵੀ ਪ੍ਰਵਾਨ ਹੈ ਜਿੱਥੇ ਕੋਈ ਕਾਮੀ ਆ ਜਾਵੇ, ਉਹ ਵੀ ਪ੍ਰਵਾਨ ਹੈ। ਜਿੱਥੇ ਕੋਈ ਨਾਮੀ ਆ ਜਾਵੇ, ਉਹ ਵੀ ਪ੍ਰਵਾਨ ਹੈ। ਇਥੇ ਕੋਈ ਆ ਕੇ ਆਪਣੇ ਮਨ ਦੇ ਪਰਦੇ ਫੋਲ ਦੇਵੇ ਕਿ ਹੇ ਨਿਰੰਕਾਰ ! ਮੇਰੇ ਇੰਨੇ ਗੁਨਾਹ ਹਨ। ਪਰ ਉਹ ਔਗੁਣ ਨਹੀਂ ਪਛਾਣਦਾ। ਉਹ ਔਗੁਣਾਂ ਨੂੰ ਕੱਟ ਕੇ ਗੁਣ ਪਾ ਦਿੰਦਾ ਹੈ।

ਇਕ ਸੂਫ਼ੀ ਫ਼ਕੀਰ ਹੋਇਆ ਹੈ। ਉਹ ਮਸਜਿਦ ਵਿਚ ਚਲਾ ਗਿਆ। ਕਹਿੰਦਾ ਹੈ ਅੱਲ੍ਹਾ ਤਮਾਮ ਦੁਨੀਆਂ ਤੇਰੇ ਘਰ ਆਉਂਦੀ ਹੈ। ਅੱਜ ਇਸ ਮਸਜਿਦ ਨੂੰ ਤੇਰਾ ਘਰ ਜਾਣ ਕੇ ਮੈਂ ਵੀ ਇਥੇ ਆਇਆ ਹਾਂ। ਲੋਕ ਕਹਿੰਦੇ ਹਨ ਕਿ ਮਸਜਿਦ ਤੇਰਾ ਘਰ ਹੈ, ਪਰ ਮੈਂ ਸਮਝਦਾ ਹਾਂ ਕਿ ਸਾਰੀ ਕਾਇਨਾਤ ਹੀ ਤੇਰਾ ਘਰ ਹੈ। ਲੋਕ ਕੇਵਲ ਇਸ ਮਸਜਿਦ ਨੂੰ ਮੰਨਦੇ ਹਨ। ਮੈਂ ਦੇਖਦਾ ਹਾਂ ਕਿ ਲੋਕ ਇਥੇ ਚੜ੍ਹਾਵੇ ਲਿਆ ਕੇ ਚੜ੍ਹਾਉਂਦੇ ਹਨ। ਫਿਰ ਇਹ ਨਹੀਂ ਕਿ ਚੜ੍ਹਾਵੇ ਤੇਰੇ ਕੋਲ ਰੱਖ ਕੇ ਚਲੇ ਜਾਣ, ਬਲਕਿ ਉਸ ਦੇ ਬਦਲੇ ਤੇਰੇ ਕੋਲੋਂ ਕੁਝ ਮੰਗਦੇ ਹਨ।

ਅਸੀਂ ਵੀ ਅਜਿਹਾ ਹੀ ਕਰਦੇ ਹਾਂ ਕਿ ਉਸ ਕੋਲੋਂ ਪੁੱਤਰ ਵੀ ਮੰਗ ਲਿਆ, ਨਾਮ ਵੀ ਮੰਗ ਲਿਆ, ਸੁੱਖ ਵੀ ਮੰਗ ਲਿਆ, ਪਦਾਰਥ ਵੀ ਮੰਗ ਲਿਆ। ਕਹਿਣ ਲੱਗਾ—ਅੱਲ੍ਹਾ ! ਤੇਰੇ ਘਰ ਵਿਚ ਲੋਕ ਆਉਂਦੇ ਹਨ ਤੇ ਕੁਝ ਦੇ ਕੇ ਜਾਂਦੇ ਹਨ ਪਰ ਉਸ ਦੇ ਬਦਲੇ ਕੁਝ ਲੈ

ਕੇ ਵੀ ਜਾਂਦੇ ਹਨ। ਮੈਂ ਵੀ ਤੇਰੇ ਘਰ ਵਿਚ ਆਇਆ ਹਾਂ, ਪਰ ਮੈਂ ਤੈਨੂੰ ਕੁਝ ਦੇਣ ਆਇਆ ਹਾਂ। ਤੇਰੇ ਕੋਲੋਂ ਕੁਝ ਵੀ ਲਵਾਂਗਾ ਨਹੀਂ। ਜਦੋਂ ਮੈਂ ਦੇਖਦਾ ਹਾਂ ਕਿ ਲੋਕ ਤੈਨੂੰ ਧਨ ਚੜ੍ਹਾਉਂਦੇ ਹਨ, ਤੇਰਾ ਦਿੱਤਾ ਤੈਨੂੰ ਦੇ ਕੇ ਮਾਣ ਕਰਦੇ ਹਨ। ਤੇਰੇ ਦਿੱਤੇ ਪਦਾਰਥ ਤੇਰੇ ਅੱਗੇ ਰੱਖ ਕੇ ਦਾਅਵਾ ਕਰਦੇ ਹਨ ਕਿ ਅਸੀਂ ਦਿੱਤੇ ਹਨ। ਅੱਲ੍ਹਾ ! ਮੈਂ ਵੀ ਕੁਝ ਤੈਨੂੰ ਦੇਣਾ ਹੈ, ਪਰ ਉਹ ਨਹੀਂ ਦੇਣਾ ਜੋ ਤੇਰਾ ਹੋਵੇ। ਮੈਂ ਉਹ ਦੇਣਾ ਚਾਹੁੰਦਾ ਹਾਂ ਜੋ ਮੇਰਾ ਆਪਣਾ ਹੈ।

ਕਹਿਣ ਲੱਗਾ—ਤੂੰ ਮੈਨੂੰ ਤਨ ਦਿੱਤਾ ਹੈ। ਇਹ ਤੇਰਾ ਹੈ, ਮੇਰਾ ਨਹੀਂ। ਪਰ ਮੈਨੂੰ ਤੂੰ ਤਨ ਇਸ ਲਈ ਨਹੀਂ ਦਿੱਤਾ ਕਿ ਮੈਂ ਪਾਪ ਕਰਾਂ। ਤੂੰ ਮੈਨੂੰ ਸੋਝੀ ਵੀ ਦਿੱਤੀ ਕਿ ਮੈਨੂੰ ਪਾਪ ਪੁੰਨ ਦਾ ਗਿਆਨ ਹੋਵੇ। ਪਰ ਅੱਲ੍ਹਾ ! ਮੈਂ ਤੈਨੂੰ ਛੱਡ ਕੇ ਪਾਪ ਕੀਤੇ। ਉਹ ਪਾਪ ਮੇਰੇ ਹਨ, ਤੇਰੇ ਨਹੀਂ। ਤੂੰ ਮੈਨੂੰ ਨਹੀਂ ਦਿੱਤੇ, ਮੈਂ ਜਾਣ-ਬੁਝ ਕੇ ਕੀਤੇ ਹਨ। ਅੱਲ੍ਹਾ ! ਮੈਂ ਤੈਨੂੰ ਦੇਣਾ ਚਾਹੁੰਦਾ ਹਾਂ। ਜੇ ਤੂੰ ਮੇਰੇ 'ਤੇ ਦਇਆਲੂ ਹੋਇਆ ਹੈਂ ਤਾਂ ਇਹ ਸਾਰੇ ਪਾਪ ਲੈ ਲੈ।

ਸਭ ਤੋਂ ਪਹਿਲਾਂ ਸਾਨੂੰ ਇਹ ਨਿਰਣਾ ਕਰਨਾ ਪਵੇਗਾ ਕਿ ਜਿਸ ਈਸ਼ਵਰ ਦੀ ਗੱਲ ਅਸੀਂ ਕਰਦੇ ਹਾਂ, ਕੀ ਉਸ ਨੂੰ ਆਪਣੇ ਮਨ ਵਿਚ ਪ੍ਰਪੱਕ ਕੀਤਾ ਹੈ ਕਿ ਉਹ ਹੈ। ਜਦੋਂ ਤੁਸੀਂ ਉਸ ਨੂੰ ਪ੍ਰਪੱਕ ਕਰ ਲਿਆ ਤਾਂ ਫਿਰ ਉਸ ਨੂੰ ਮਿਲਣ ਦੀ ਗੱਲ ਅੱਗੇ ਚੱਲੇਗੀ। ਅਜੇ ਤਾਂ ਜਦੋਂ ਅਸੀਂ ਦੁੱਖੀ ਹੋਈਏ ਤਾਂ ਅਸੀਂ ਕਹਿੰਦੇ ਹਾਂ ਕਿ ਜੇ ਉਹ ਹੁੰਦਾ ਤਾਂ ਸਾਡੀ ਅਰਦਾਸ ਨਾ ਸੁਣਦਾ ? ਇਸ ਦਾ ਮਤਲਬ ਉਹ ਹੈ ਨਹੀਂ। ਪਰ ਯਾਦ ਰੱਖਿਉ, ਇਕ ਅਜਿਹੇ ਹਨ ਜਿਨ੍ਹਾਂ ਨੇ ਇਹ ਨਿਸ਼ਚਾ ਕਰ ਲਿਆ ਹੈ ਕਿ ਉਹ ਹੈ। ਫਿਰ ਤੁਸੀਂ ਇਹ ਯਾਦ ਰੱਖਣਾ ਹੈ ਕਿ ਉਹ ਜਿਹੜਾ ਹੈ ਉਸ ਦੇ ਨਾਲੋਂ ਅਸੀਂ ਵਿਛੜੇ ਹਾਂ। ਆਪਣੇ ਕਰਮਾਂ ਕਰਕੇ ਵਿਛੜੇ ਹਾਂ।

ਧੰਨ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਹੇ ਜੀਵ ! ਤੂੰ ਇਸ ਨੂੰ ਮਿਲਣਾ ਚਾਹੁੰਦਾ ਹੈਂ ਤਾਂ ਜਿੱਥੇ ਤੂੰ ਸਭ ਤੋਂ ਪਹਿਲਾਂ ਹੈ, ਨਿਸ਼ਚੇ ਕਰਨਾ ਚਾਹੁੰਦਾ ਹੈਂ, ਉਥੇ ਤੂੰ ਉਸ ਦੇ ਦਰ 'ਤੇ ਪ੍ਰਵਾਨ ਹੋਣ ਲਈ ਸਭ ਤੋਂ ਪਹਿਲਾਂ ਸਤਿ ਦੀ ਖੋਜ ਕਰਨੀ ਹੈ ਕਿ ਸਤਿ ਕੀ ਹੈ। ਜਦੋਂ ਤੂੰ ਸਤਿ ਤੇ ਅਸਤਿ ਦਾ ਨਿਰਣਾ ਕਰ ਲਿਆ ਤਾਂ ਫਿਰ ਉਸ ਵੱਲ ਵੱਧੇਂਗਾ। ਪਰ ਕਿੰਨੀ ਅਜੀਬ ਗੱਲ ਹੈ-

*ਤੈ ਜੀਵਨੁ ਜਗਿ ਸਚੁ ਕਰਿ ਜਾਨਾ॥*

(ਅੰਗ ੭੯੪)

ਸੱਚ ਤਾਂ ਨਹੀਂ ਹੈ ਪਰ ਤੂੰ ਜੀਵਨ ਨੂੰ ਸੱਚ ਮੰਨੀ ਬੈਠਾ ਹੈਂ। ਧਨ ਸੱਚ ਨਹੀਂ ਹੈ, ਪਰ ਤੂੰ ਇਸ ਨਾਲ ਜੁੜ ਰਿਹਾ ਹੈਂ। ਪਦਾਰਥ ਸੱਚ ਨਹੀਂ ਹਨ, ਪਰ ਤੂੰ ਇਹਨਾਂ ਨਾਲ ਜੁੜ ਰਿਹਾ ਹੈਂ। ਪੁੱਤਰ-ਧੀਆਂ ਸੱਚ ਨਹੀਂ ਹਨ, ਪਰ ਤੂੰ ਇਹਨਾਂ ਨਾਲ ਜੁੜ ਰਿਹਾ ਹੈਂ। ਇਹ ਸਾਰੇ ਝੂਠ ਹਨ। ਪਿਆਰਿਆ ! ਜੇ ਤੂੰ ਉਸ ਦੇ ਦਰ 'ਤੇ ਪ੍ਰਵਾਨ ਹੋਣਾ ਚਾਹੁੰਦਾ ਹੈਂ ਤਾਂ ਉਸ ਦੇ ਦਰ 'ਤੇ-

*ਪੰਚ ਪਰਵਾਣ ਪੰਚ ਪਰਧਾਨ॥*

ਜਿਨ੍ਹਾਂ ਕੋਲ ਪੰਜ ਗੁਣ ਹੋਣ। ਨੰਬਰ ਇਕ ਸਤਿ ਹੋਵੇ। ਸਤਿ ਸੁੰਦਰ ਹੈ। ਉਹੀ ਸਤਿ ਤੇਰੇ ਅੰਦਰ ਸਮਾਅ ਰਿਹਾ ਹੈ। ਸਤਿ ਨੂੰ ਪਾਉਣਾ ਹੈ ਤਾਂ ਤੇਰੇ ਅੰਦਰੋਂ ਹੀ ਮਿਲੇਗਾ। ਪਹਿਲਾਂ ਝੂਠ ਨੂੰ ਪਾਸੇ ਕਰ। ਫਿਰ ਆਪਣੇ ਆਪ ਸੱਚ ਅੰਦਰੋਂ ਪ੍ਰਗਟ ਹੋ ਜਾਏਗਾ।

ਜਿਹੜੇ ਸਤਿ ਨਾਲ ਜੁੜੇ ਹਨ, ਸੰਸਾਰ ਉਹਨਾਂ ਦੀ ਪੂਜਾ ਕਰਦਾ ਹੈ। ਸਤਿ ਨਾਲ ਆਪਣੇ ਜੀਵਨ ਦੀ ਸਾਂਝ ਪਾਉ। ਸੱਚ ਕਦੀ ਤਬਦੀਲ ਨਹੀਂ ਹੁੰਦਾ। ਨਾ ਸੱਚ ਪੁਰਾਣਾ ਹੁੰਦਾ ਹੈ। ਬਾਣੀ ਨੇ ਕਿਹਾ-

*ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ॥*

(ਅੰਗ ੯੫੬)

*ਸਚੁ ਪੁਰਾਣਾ ਨਾ ਥੀਐ ਨਾਮੁ ਨ ਮੈਲਾ ਹੋਇ॥*

(ਅੰਗ ੧੨੪੮)

ਜੇ ਸੱਚ ਨਾਲ ਜੁੜ ਜਾਏਂਗਾ ਤਾਂ ਹੀ ਸਤਿ ਵਿਚ ਸਮਾਅ ਜਾਏਂਗਾ। ਮੈਲ ਕਦੀ ਨਿਰਮਲ ਵਿਚ ਨਹੀਂ ਸਮਾਉਂਦੀ-

*ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ॥*
*ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ॥*

(ਅੰਗ ੧੩੬੭)

ਫਿਰ ਤੈਨੂੰ ਰੱਬ ਨੂੰ ਲੱਭਣ ਦੀ ਲੋੜ ਨਹੀਂ, ਰੱਬ ਤੈਨੂੰ ਲੱਭੇਗਾ। ਇਸ ਕਰਕੇ ਜੇ ਤੂੰ ਉਸ ਦੇ ਦਰ 'ਤੇ ਪ੍ਰਵਾਨ ਹੋਣਾ ਚਾਹੁੰਦਾ ਹੈਂ ਤਾਂ ਪੰਚ ਦਾ ਅਰਥ ਹੈ ਸ੍ਰੇਸ਼ਟ ਵਿਅਕਤੀ। ਪੰਜ ਗੁਣ ਜਿਨ੍ਹਾਂ ਦੇ ਕੋਲ ਹੋਣ, ਉਹੀ ਸ੍ਰੇਸ਼ਟ ਬਣ ਸਕਦੇ ਹਨ। ਪੰਜ ਵਿਕਾਰ ਜਿਨ੍ਹਾਂ ਦੇ ਕੋਲ ਹੋਣ, ਉਹ ਗਿਰ ਜਾਂਦੇ ਹਨ। ਪੰਜਾਂ ਗੁਣਾਂ ਵਿਚੋਂ ਸਭ ਤੋਂ ਪਹਿਲਾ ਗੁਣ ਹੈ ਸਤਿ। ਦੁਨੀਆਂ 'ਤੇ ਕੇਵਲ ਸਤਿ ਪ੍ਰਮਾਤਮਾ ਹੈ, ਜਿਸ ਨੂੰ ਗੁਰੂ ਨਾਨਕ ਸਾਹਿਬ ਕਹਿੰਦੇ ਹਨ-

*ਆਦਿ ਸਚੁ ਜੁਗਾਦਿ ਸਚੁ॥*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥*

(ਜਪੁ ਜੀ ਸਾਹਿਬ)

ਉਹ ਸੱਚ ਤੇਰੇ ਤੋਂ ਦੂਰ ਨਹੀਂ ਹੈ। ਉਹ ਤੇਰੇ ਅੰਦਰ ਹੀ ਸਮਾਇਆ ਹੋਇਆ ਹੈ। ਪਰ ਕਿੰਨੇ ਅਫ਼ਸੋਸ ਦੀ ਗੱਲ ਹੈ ਕਿ ਤੇਰੇ ਅੰਦਰ ਬੈਠੇ ਸੱਚ ਨੂੰ ਤੂੰ ਹੀ ਪਛਾਣਿਆ ਨਹੀਂ, ਬਲਕਿ ਸੱਚ ਦੇ ਹੁੰਦਿਆਂ ਝੂਠ ਪਿੱਛੇ ਹੀ ਫਿਰਦਾ ਹੈਂ। ਫਿਰ ਜਦੋਂ ਉਥੋਂ ਤੈਨੂੰ ਠੋਕਰ ਲੱਗਦੀ ਹੈ ਤਾਂ ਫਿਰ ਤੂੰ ਰੋਂਦਾ ਹੈਂ ਕਿ ਨਹੀਂ, ਇਹੋ ਸਤਿ ਨਹੀਂ ਸੀ, ਇਹ ਤਾਂ ਝੂਠ ਸੀ।

ਕਦੀ ਗੁਰੂ ਤੇਰੇ 'ਤੇ ਕ੍ਰਿਪਾ ਕਰੇ। ਯਾਦ ਰੱਖੀਂ, ਕ੍ਰਿਪਾ ਬਿਨਾਂ ਕੁਝ ਨਹੀਂ ਮਿਲਣਾ।

ਕ੍ਰਿਪਾ ਬਿਨਾਂ ਸਤਿ ਨਾਲ ਸਾਂਝ ਨਹੀਂ ਪਏਗੀ। ਉਸ ਅੱਗੇ ਅਜਿਹੀ ਅਰਦਾਸ ਕਰਿਆ ਕਰੋ–

*ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ॥*
*ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ॥*

(ਅੰਗ ੭੬੨)

ਪਹਿਲਾਂ ਸੱਚ ਦਾ ਨਿਰਣਾ ਕਰਨਾ ਪਵੇਗਾ। ਪਹਿਲਾਂ ਇਹ ਨਿਸ਼ਚੇ ਕਰਨਾ ਪਵੇਗਾ ਕਿ ਅਸੀਂ ਉਸ ਨੂੰ ਚਾਹੁੰਦੇ ਵੀ ਹਾਂ ਕਿ ਨਹੀਂ। ਫਿਰ ਹੀ ਅਸੀਂ ਸਤਿ ਅਤੇ ਅਸਤਿ ਦਾ ਨਿਰਣਾ ਕਰ ਸਕਦੇ ਹਾਂ।

